ਨਹਿਰੂ ਬਾਲ ਪੁਸਤਕਾਲ

# ਪੁਸਤਕਾਂ ਦੀ ਅਨੋਖੀ ਦੁਨੀਆਂ

ਸੈਮੂਅਲ ਇਸਰਾਈਲ

ਪੰਜਾਬੀ ਅਨੁਵਾਦ

ਨਵਜੁੱਗ ਵਡਾਲੀਆ



ਨੈਸ਼ਨਲ ਬੁਕ ਟਰੱਸਟ, ਇੰਡੀਆ, ਨਵੀਂ ਦਿੱਲੀ

ਅਬੀਗੇਲ, ਆਫ਼ਰੀਨ, ਅਵੀਵਾ, ਅਨੀਤਾ, ਅੰਜਲੀ, ਲਿਨ, ਮੌਰਿਸ, ਮੀਨਲ, ਰਾਸ਼ੇਲ ਆਲਿਜ਼ਾਬਥ, ਸਾਰਾਹ ਜੂਲੀਅਟ, ਸ਼ਾਰੀਯਾਰ, ਸਾਈਮਨ, ਯੀਲ, ਜ਼ਿਲਕਾ ਅਤੇ ਜ਼ਿਮਰਾ ਦੇ ਨਾਂ।

ਅਸੀਂ ਹੇਠ ਲਿਖੇ ਵਿਅਕਤੀਆਂ ਅਤੇ ਸੰਸਥਾਵਾਂ ਦੇ ਰਿਣੀ ਹਾਂ ਜਿਨ੍ਹਾਂ ਕੋਲੋਂ ਅਸੀਂ ਉਨ੍ਹਾਂ ਦੇ ਨਾਵਾਂ ਸਾਹਮਣੇ ਅੰਕਿਤ ਸਫ਼ਿਆਂ ਲਈ ਤਸਵੀਰਾਂ ਪ੍ਰਾਪਤ ਕੀਤੀਆਂ ਹਨ :

ਟੀ. ਐਸ. ਸਤਿਅਨ ਸਫ਼ਾ 1
ਗੁਰਦਿਆਲ ਸਿੰਘ 4–5
ਕਪਿਲਾ ਵਾਤਸਾਂਇਨ 8
ਪੁਰਾਤਤਵ ਵਿਗਿਆਨ ਸਰਵੇਖਣ 9,10
ਕੌਮੀ ਅਜਾਇਬਘਰ 10,13,17,21
ਯੂਨੇਸਕੋ ਕੂਰੀਅਰ 12,18–19,23
ਜਿਊਇਸ਼ ਵੈਲਫ਼ੇਅਰ ਐਸੋਸੀਏਸ਼ਨ, ਨਵੀਂ ਦਿੱਲੀ 16
ਹਰਬਰਟ ਕਾਗੀਰੇਰ 22
ਇੰਦਰਪ੍ਰਸਥ ਪ੍ਰੈਸ 26,35,36,42
ਥੋਮਸਨ ਪ੍ਰੈਸ 28–29,34,37.40–41,48
ਪੀ. ਐਨ. ਅਹੂਜਾ 32,54–55
ਅਭਿਨਵ ਪਬਲੀਕੇਸ਼ਨਜ਼ 51
ਮੋਨਾ ਚੌਧਰੀ 58
ਮਾਡਰਨ ਸਕੂਲ 60–61
ਕੌਮੀ ਪੁਸਤਕਾਲਾ 62

1988 (ਸ਼ੱਕ ਸੰਮਤ 1910)


The Wonderful world of Books (Punjabi)

ਮੁੱਲ 2.50 ਪੈਸੇ

Published by the Director, National Book Trust, India, A-5, Green Park, New Delhi-110016




# ਪੁਸਤਕਾਂ ਦੀ ਅਨੋਖੀ ਦੁਨੀਆਂ

ਪੁਸਤਕਾਂ ਕਈ ਕਿਸਮ ਦੀਆਂ ਹੁੰਦੀਆਂ ਹਨ—ਘਰ ਦੇ ਕੰਮ ਨਾਲ ਸੰਬੰਧਿਤ ਪੁਸਤਕਾਂ, ਕਾਪੀਆਂ, ਮੂਰਤਾਂ ਬਣਾਉਣ ਵਾਲੀਆਂ ਕਿਤਾਬਾਂ, ਪਾਠ-ਪੁਸਤਕਾਂ, ਤਸਵੀਰਾਂ ਵਾਲੀਆਂ ਪੁਸਤਕਾਂ, ਡਾਇਰੀਆਂ, ਹਿਸਾਬ-ਕਿਤਾਬ ਰਖਣ ਵਾਲੀਆਂ ਕਿਤਾਬਾਂ, ਰੰਗ ਭਰਨ ਵਾਲੀਆਂ ਕਿਤਾਬਾਂ, ਕਹਾਣੀਆਂ ਦੀਆਂ ਪੁਸਤਕਾਂ, ਹਾਸ-ਰਸ ਪੁਸਤਕਾਂ, ਹਰ ਸੰਭਵ ਵਿਸ਼ੇ ਤੇ ਪੁਸਤਕਾਂ—ਇਤਿਹਾਸ, ਭੂਗੋਲ, ਹਿਸਾਬ, ਭੌਤਿਕ-ਵਿਗਿਆਨ, ਰਸਾਇਣ-ਵਿਗਿਆਨ, ਪੁਲਾੜ-ਵਿਗਿਆਨ, ਸਫ਼ਰਨਾਮੇ, ਕੁਦਰਤੀ ਆਲਾ-ਦੁਆਲਾ, ਖ਼ਗੋਲ-ਵਿਗਿਆਨ, ਰਸੋਈ-ਸਿਖਿਆ, ਫ਼ੁਟਬਾਲ, ਕ੍ਰਿਕਟ, ਪਹਾੜਾਂ ਤੇ ਚੜ੍ਹਨ ਨਾਲ ਸੰਬੰਧਿਤ, ਪੁਸਤਕਾਂ ਦਾ ਕੋਈ ਅੰਤ ਨਹੀਂ । ਪੁਸਤਕਾਂ ਤੇ ਲਿਖੀਆਂ ਪੁਸਤਕਾਂ ਵੀ ਹੋ ਸਕਦੀਆਂ ਹਨ । ਇਹ ਪੁਸਤਕ ਉਹਨਾਂ ਵਿਚੋਂ ਇਕ ਹੈ ।

ਤੁਹਾਡਾ ਸ਼ਬਦ-ਕੋਸ਼ ਇਕ ਵੱਡੀ ਕਿਤਾਬ ਹੈ, ਸ਼ਾਇਦ ਏਸ ਦੀ ਜਿਲਦ ਕਪੜੇ ਚੜ੍ਹੇ ਮਜ਼ਬੂਤ ਗੱਤੇ ਦੀ ਹੈ; ਹਾਸ-ਰਸ ਪੁਸਤਕ ਦੀ, ਜਿਹੜੀ ਤੁਸਾਂ ਆਪਣੇ ਦੋਸਤ ਤੋਂ ਮੰਗਵੀਂ ਲਈ ਹੈ, ਜਿਲਦ ਮੁਲਾਇਮ ਅਤੇ ਚਮਕਦਾਰ ਕਾਗਜ਼ ਦੀ ਹੈ; ਤੁਹਾਡੀ ਇਤਿਹਾਸ ਦੀ ਪਾਠ-ਪੁਸਤਕ ਦੇ ਬਾਹਰਵਾਰ ਸ਼ਾਇਦ ਗੱਤਾ ਚੜ੍ਹਿਆ ਹੋਇਆ ਹੈ; ਕੁਝ ਕਿਤਾਬਾਂ ਧਾਗੇ ਨਾਲ ਸੀਤੀਆਂ ਹੁੰਦੀਆਂ ਹਨ; ਕੁਝ ਪਿਛਲੇ ਪਾਸਿਓਂ ਤਾਰ ਨਾਲ ਸੀਤੀਆਂ ਹੁੰਦੀਆਂ ਹਨ, ਜਿਵੇਂ ਕਿ ਇਹ ਕਿਤਾਬ ਸੀਤੀ ਹੋਈ ਹੈ ।

ਤੁਹਾਨੂੰ ਇਹ ਵੇਖਣ ਲਈ ਕਿ ਪੁਸਤਕਾਂ ਬਣਾਉਣ ਵਿਚ ਕਿਹੜੀਆਂ-ਕਿਹੜੀਆਂ ਚੀਜ਼ਾਂ ਕੰਮ ਆਉਂਦੀਆਂ ਹਨ, ਜਿਵੇਂ ਕਿ ਕਾਗਜ਼, ਗੱਤਾ, ਪਤਲਾ ਗੱਤਾ, ਸਿਆਹੀ, ਤਾਂ ਤੁਹਾਨੂੰ ਕੁਝ ਪੁਸਤਕਾਂ ਤੇ ਸਿਰਫ਼ ਨਜ਼ਰ ਮਾਰਨ ਦੀ ਲੋੜ ਹੈ। ਜੇ ਤੁਸੀਂ ਜ਼ਰਾ ਹੋਰ ਨੇੜਿਉਂ ਵੇਖੋ ਤਾਂ ਗੂੰਦ ਅਤੇ ਧਾਗਾ ਵੀ ਪੁਸਤਕਾਂ ਵਿਚ ਵਰਤਿਆ ਨਜ਼ਰ ਆਇਗਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਸਭ ਕੁਝ ਨਿਪੁੰਨ ਕਾਰੀਗਰ ਵਲੋਂ ਬਣਾਇਆ ਗਿਆ ਹੈ, ਜਾਂ ਤਾਂ ਹੱਥ ਨਾਲ ਅਤੇ ਜਾਂ ਮਸ਼ੀਨਾਂ ਨਾਲ। ਇਹ ਕੰਮ ਪ੍ਰਿੰਟਿੰਗ ਪ੍ਰੈਸਾਂ ਅਤੇ ਜਿਲਦਸਾਜ਼ੀ ਦੇ ਕਾਰਖਾਨਿਆਂ ਵਿਚ, (ਫ਼ੈਕਟਰੀਆਂ, ਜਿਥੇ ਛਪੀਆਂ ਕਾਗਜ਼ ਦੀਆਂ ਸ਼ੀਟਾਂ ਨੂੰ ਇਕੱਠਿਆਂ ਕਰਕੇ, ਠੀਕ ਤਰ੍ਹਾਂ ਜੋੜ ਕੇ ਜਿਲਦਾਂ ਚੜ੍ਹਾਈਆਂ ਜਾਂਦੀਆਂ ਹਨ), ਕੀਤਾ ਜਾਂਦਾ ਹੈ।



ਪਰ ਕਾਪੀਆ ਅਤੇ ਮੂਰਤਾਂ ਵਾਹੁਣ ਵਾਲੀਆਂ ਪੁਸਤਕ ਵਰਗੀਆਂ ਚੀਜ਼ਾਂ ਨੂੰ ਇਕ ਪਾਸੇ ਛੱਡ ਕੇ, ਇਕ ਪੁਸਤਕ ਨੂੰ ਸ਼ੁਰੂ ਕਰਨ ਦਾ ਕੰਮ ਕਿਸੇ ਚੀਜ਼ ਨਾਲ ਨਹੀਂ, ਸਗੋਂ ਲਿਖਾਰੀ ਜਾਂ ਕਲਾਕਾਰ ਜਾਂ ਦੋਵਾਂ ਵਲੋਂ ਰਲ ਕੇ ਦਿਮਾਗ਼ ਅਤੇ ਦਿਲ ਵਿਚ ਇਕ ਵਿਚਾਰ ਜਾਂ ਦ੍ਰਿੜ ਇੱਛਾ ਨਾਲ ਹੁੰਦਾ ਹੈ। ਸੋ ਆਓ, ਸ਼ੁਰੂ ਤੋਂ ਆਰੰਭ ਕਰੀਏ।

**ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ, ਸਿੱਖਾਂ ਦੀ ਪਵਿੱਤਰ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਇਹ ਹੱਥ-ਲਿਖਤ, ਜੋ ਦੁਨੀਆਂ ਦੀਆਂ ਸਭ ਤੋਂ ਵੱਡੀਆਂ ਪੁਸਤਕਾਂ ਵਿਚੋਂ ਇਕ ਹੈ।**



# ਬੋਲਦੀਆਂ ਪੁਸਤਕਾਂ

ਲੋਕ ਪੁਸਤਕਾਂ ਕਿਵੇਂ ਲਿਖਣ ਲਗਦੇ ਹਨ ? ਵਧੇਰੇ ਕਰਕੇ ਅਕਸਰ ਕਿਉਂਕਿ ਉਹਨਾਂ ਦਾ ਖ਼ਿਆਲ ਹੁੰਦਾ ਹੈ ਕਿ ਉਹ ਕੋਈ ਦਿਲਚਸਪ ਜਾਂ ਜ਼ਰੂਰੀ ਗੱਲ ਦੱਸਣਾ ਚਾਹੁੰਦੇ ਹਨ ਜਾਂ ਕੋਈ ਚੰਗੀ ਕਹਾਣੀ ਜਾਂ ਦਿਲਚਸਪ ਤਜ਼ਰਬਾ ਬਿਆਨ ਕਰਨਾ ਚਾਹੁੰਦੇ ਹਨ। ਭਾਵੇਂ ਬਾਕੀ ਦੀ ਦੁਨੀਆਂ ਉਹਨਾਂ ਨਾਲ ਸਹਿਮਤ ਹੋਏ ਜਾਂ ਨਾ ਉਨ੍ਹਾਂ ਦਾ ਵਿਸ਼ਵਾਸ ਹੁੰਦਾ ਹੈ ਕਿ ਉਹ ਜੋ ਕੁਝ ਆਖਣਾ ਚਾਹੁੰਦੇ ਹਨ ਜਾਂ ਦੱਸਣਾ ਚਾਹੁੰਦੇ ਹਨ ਉਹ ਕਿਤੇ ਵਿਸਰ ਹੀ ਨਾ ਜਾਵੇ ਅਤੇ ਉਨ੍ਹਾਂ ਤੋਂ ਇਲਾਵਾ ਹੋਰ ਬਹੁਤ ਸਾਰੇ ਲੋਕ ਉਨ੍ਹਾਂ ਦੇ ਲਫ਼ਜ਼ਾਂ ਦਾ ਫ਼ਾਇਦਾ ਉਠਾ ਸਕਣ ਅਤੇ ਅਨੰਦ ਮਾਣ ਸਕਣ।

ਛੇ ਜਾਂ ਸੱਤ ਹਜ਼ਾਰ ਵਰ੍ਹੇ ਪਹਿਲਾਂ ਉਨ੍ਹਾਂ ਲੋਕਾਂ ਕੋਲ, ਜਿਨ੍ਹਾਂ ਦੀ ਕੁਝ 'ਦੱਸਣ ਦੀ ਇੱਛਾ' ਹੁੰਦੀ ਸੀ ਜਿਵੇਂ ਕਿ ਇਸ ਨੂੰ ਸਿਆਣੇ ਆਖਦੇ ਹਨ, ਆਪਣੀ ਜ਼ਬਾਨ ਤੋਂ ਇਲਾਵਾ ਹੋਰ ਕੋਈ ਤਰੀਕਾ ਨਹੀਂ ਸੀ। ਲਿਖਣ ਦੇ ਢੰਗ ਦਾ ਅਜੇ ਵਿਕਾਸ ਨਹੀਂ ਸੀ ਹੋਇਆ ਜਾਂ ਇਹ ਅਜੇ ਮੁੱਢਲੀ ਅਵਸਥਾ ਵਿਚ ਸੀ। ਮਹਾਨ ਨੀਤੀਵਾਨ, ਅਧਿਆਪਕ ਅਤੇ ਕਹਾਣੀਆਂ ਸੁਣਾਉਣ ਵਾਲੇ ਆਪਣੇ ਵਿਚਾਰ ਪ੍ਰਗਟ ਕਰਨ ਲਈ ਜਾਂ ਆਪਣੀਆਂ ਕਹਾਣੀਆਂ ਸੁਣਾਉਣ ਲਈ ਥਾਂ-ਥਾਂ ਘੁੰਮਿਆ ਕਰਦੇ ਸਨ; ਜਾਂ ਲੋਕ ਉਨ੍ਹਾਂ ਕੋਲ ਆਉਂਦੇ ਸਨ ਅਤੇ ਉਨ੍ਹਾਂ ਨੂੰ ਸੁਣਦੇ ਹੁੰਦੇ ਸਨ। ਲਗਨ ਵਾਲੇ ਚੇਲੇ ਆਪਣੇ ਗੁਰੂਆਂ ਦੇ ਉਪਦੇਸ਼ ਜ਼ਬਾਨੀ ਚੇਤੇ ਕਰਕੇ ਦੂਰ-ਦੁਰਾਡੀਆਂ ਥਾਵਾਂ ਤੇ ਫ਼ੈਲਾਇਆ ਕਰਦੇ ਸਨ। ਅਕਸਰ, ਅਜਿਹੇ ਉਪਦੇਸ਼ ਜਾਂ ਕਹਾਣੀਆਂ ਲੰਮੀਆਂ ਕਵਿਤਾਵਾਂ ਦੀ ਸ਼ਕਲ ਵਿਚ ਹੁੰਦੇ ਸਨ, ਜਿਸ ਨੂੰ ਕਿ ਹੁਣ ਮਹਾਂ-ਕਾਵਿ ਆਖਦੇ ਹਨ। ਇਹ ਨਾ ਸਿਰਫ਼ ਚੇਤੇ ਰਖਣੀਆਂ ਸੌਖੀਆਂ ਸਨ, ਸਗੋਂ ਸੁਣਨ ਲਈ ਵੀ ਅਨੰਦ ਭਰਪੂਰ ਸਨ।

ਏਸੇ ਤਰੀਕੇ ਨਾਲ ਹੀ ਸਾਡੇ ਵੇਦ, ਗੀਤਾ, ਰਮਾਇਣ ਅਤੇ ਬਹੁਤ ਸਾਰਾ ਸਾਡਾ ਪੁਰਾਤਨ ਸਾਹਿਤ ਸੰਭਾਲਿਆ ਗਿਆ ਅਤੇ ਲਿਖੇ ਜਾਣ ਤੋਂ ਸੈਂਕੜੇ ਵਰ੍ਹੇ ਪਹਿਲਾਂ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਕੋਲ ਪਹੁੰਚਦਾ ਗਿਆ। ਏਸੇ ਤਰ੍ਹਾਂ ਮਹਾਤਮਾ ਬੁੱਧ ਅਤੇ ਮਹਾਂਵੀਰ ਜੈਨ ਸਮੁੱਚੇ ਭਾਰਤ ਵਿਚ ਫ਼ੈਲ ਗਿਆ ਅਤੇ ਬੁੱਧਮਤ ਚੀਨ, ਜਾਪਾਨ ਅਤੇ ਕੇਂਦਰੀ ਏਸ਼ੀਆ ਵਰਗੀਆਂ ਦੂਰ-ਦੁਰਾਡੀਆਂ ਥਾਵਾਂ ਤੇ ਫੈਲਿਆ।

ਗੱਲਬਾਤ ਫ਼ੈਲਾਉਣ ਦਾ ਇਹ ਤਰੀਕਾ ਅਜਕਲ੍ਹ ਵੀ ਸਾਡੇ ਦੇਸ਼ ਵਿਚ, ਖਾਸ ਕਰਕੇ ਪੇਂਡੂ ਇਲਾਕਿਆਂ ਵਿਚ ਪ੍ਰਚਲਤ ਹੈ। ਰਮਾਇਣ, ਗੀਤਾ ਅਤੇ ਮਹਾਂਭਾਰਤ ਦੀਆਂ ਕਥਾਵਾਂ ਅਜੇ ਵੀ ਦੇਸ਼ ਭਰ ਵਿਚ ਘੁੰਮਦੇ-ਫਿਰਦੇ ਕਥਾਕਾਰਾਂ ਵਲੋਂ ਸੁਣਾਈਆਂ ਜਾਂਦੀਆਂ ਹਨ। ਅਜੇ ਵੀ ਘੁੰਮ-ਫਿਰ ਕੇ ਕਥਾ ਸੁਣਾਉਣ ਵਾਲੇ ਕਥਾਕਾਰ ਮਿਲਦੇ ਹਨ। ਦਰਅਸਲ, ਅਜੇ ਵੀ ਸਾਡੇ

ਦੇਸ਼ ਵਿਚ ਬਹੁਤ ਸਾਰੇ ਲੋਕ, ਏਸ਼ੀਆ ਅਤੇ ਅਫ਼ਰੀਕਾ ਵਿਚ ਵੀ ਹੋਰਨੀਂ ਥਾਈਂ, ਆਪਣੀ ਸੂਝ, ਆਪਣੇ ਵਿਚਾਰ, ਆਪਣਾ ਸਭਿਆਚਾਰ, ਆਪਣੇ ਕਾਨੂੰਨ, ਆਪਣੇ ਰੀਤੀ ਰਿਵਾਜ ਅਤੇ ਆਪਣੀਆਂ ਕਥਾਵਾਂ ਨੂੰ ਸੰਭਾਲਣ ਲਈ ਲਿਖਣ ਉਤੇ ਟੇਕ ਨਹੀਂ ਰਖਦੇ (ਜਿਨ੍ਹਾਂ ਕੋਲ, ਅਸਲ ਵਿਚ, ਲਿਖਣ ਦੀ ਕੋਈ ਲਿੱਪੀ ਹੀ ਨਹੀਂ) । ਉਹ ਅਜੇ ਵੀ ਆਪਣੇ ਮਿੱਤਰਾਂ ਕੋਲੋਂ ਹਾਸਿਲ ਕੀਤਾ ਗਿਆਨ ਸਾਂਭਣ ਲਈ, ਜਿਸ ਨੂੰ ਕਿ ਮੌਖਿਕ ਸਿਖਿਆ ਦੀ ਪਰੰਪਰਾ ਆਖਦੇ ਹਨ, ਤੇ ਨਿਰਭਰ ਕਰਦੇ ਹਨ । ਪਰ ਇਸ ਵਿਚ ਵੀ ਤੇਜ਼ੀ ਨਾਲ ਤਬਦੀਲੀ ਆ ਰਹੀ ਹੈ ।

**ਅਜੇ ਵੀ ਘੁੰਮਦੇ-ਫਿਰਦੇ ਗਾਇਕ ਮਿਲਦੇ ਹਨ ।**



# ਲਿਖਤੀ ਪੁਸਤਕਾਂ

ਜਦੋਂ ਲਿੱਪੀ ਦਾ (ਲਿਖਾਈ ਦਾ) ਵਿਕਾਸ ਹੋਇਆ, ਤਾਂ ਲਫ਼ਜ਼ਾਂ ਨੂੰ ਫ਼ੈਲਾਉਣਾ ਹੋਰ ਵੀ ਸੌਖਾ ਹੋ ਗਿਆ। ਲੋਕ ਜੋ ਕੁਝ ਆਖਣਾ ਜਾਂ ਦੱਸਣਾ ਚਾਹੁਣ ਉਹ ਜਾਂ ਤਾਂ ਉਨ੍ਹਾਂ ਵਲੋਂ ਜਾਂ ਹੋਰਨਾਂ ਵਲੋਂ ਲਿਖਿਆ ਜਾ ਸਕਦਾ ਸੀ। ਇਸ ਤਰ੍ਹਾਂ ਇਹ ਭਵਿੱਖ ਲਈ ਸਾਂਭਿਆ ਜਾ ਸਕਦਾ ਸੀ ਅਤੇ ਪੜ੍ਹਨ ਲਈ ਇਕ ਬੰਦੇ ਤੋਂ ਦੂਜੇ ਬੰਦੇ ਤਕ ਅਤੇ ਇਕ ਤੋਂ ਦੂਜੀ ਥਾਂ ਪਹੁੰਚ ਸਕਦਾ ਸੀ। ਹੁਣ ਸਮੱਸਿਆ ਇਹ ਸੀ ਕਿ ਲਿਖਣ ਲਈ ਕਾਫ਼ੀ ਸਮਗ੍ਰੀ ਨਹੀਂ ਸੀ ਜਿਸ ਨੂੰ ਸਹਿਜੇ ਹੀ ਲਿਖਿਆ ਜਾਂਦਾ ਅਤੇ ਹੱਥੋ-ਹੱਥੀ ਪਹੁੰਚ ਜਾਂਦਾ। ਦੁਨੀਆਂ ਦੇ ਬਹੁਤ ਸਾਰੇ ਹਿੱਸਿਆਂ ਵਿਚ, ਕਾਗ਼ਜ਼ ਦੀ ਈਜਾਦ ਨਹੀਂ ਸੀ ਹੋਈ।

ਜੋ ਇਕ ਵਾਰ ਲਿਖਿਆ ਜਾਂਦਾ, ਉਹ ਵਾਰ-ਵਾਰ ਨਕਲ ਕਰਨਾ ਪੈਂਦਾ ਸੀ। ਏਸੇ ਕਿਸਮ ਦੀ ਲਿਖਾਈ ਦੀ ਇਕ ਮਿਸਾਲ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿਚ ਫੈਲੇ ਅਸ਼ੋਕ ਦੇ ਮਸ਼ਹੂਰ ਸ਼ਿਲਾ-ਲੇਖ ਸਨ, ਜੋ ਬਹੁਤ ਸਾਰੀਆਂ ਥਾਵਾਂ ਤੇ ਚਟਾਨਾਂ ਜਾਂ ਪੱਥਰ ਦੇ ਥੰਮਾਂ ਤੇ ਉੱਕਰੇ (ਕੱਟੇ ਜਾਂ ਤਰਾਸ਼ੇ) ਗਏ ਸਨ।



ਅਸ਼ੋਕ-ਥੰਮ। ਥੰਮ ਦੇ ਹੇਠਲੇ ਹਿਸੇ ਤੇ ਕੁਝ ਉਕਰਿਆ ਹੋਇਆ ਹੈ ਜਿਸ ਨੂੰ ਬਾਅਦ ਵਿਚ ਲਗਾਏ ਜੰਗਲੇ ਨੇ ਥੋੜ੍ਹਾ ਛੁਪਾ ਰਖਿਆ ਹੈ।

ਅਸ਼ੋਕ ਦੇ ਸ਼ਿਲਾ-ਲੇਖਾਂ ਵਿਚੋਂ ਇਕ ਦਾ ਇਕ ਹਿੱਸਾ ।



ਦਿੱਲੀ ਦੇ ਕੌਮੀ ਅਜਾਇਬਘਰ ਦੇ ਸੰਗ੍ਰਹਿਾਂ ਵਿਚੋਂ ਤਾਂਬੇ ਦੀ ਪਰਤ ਤੇ ਹੋਈ ਉਕਰਾਈ । ਤਾਂਬੇ ਦੀਆਂ ਪਰਤਾਂ ਨੂੰ ਬੰਨ੍ਹਣ ਲਈ ਅਤੇ ਕੁੰਡਲੀ ਨਾਲ ਬੰਨ੍ਹੀ ਕਿਤਾਬ ਵੇਖੋ ਇਕੋ ਤਰੀਕੇ ਨਾਲ ਬੰਨ੍ਹੀ ਗਈ ਹੈ ।





ਤਾਂਬੇ ਦੀ ਈਜਾਦ ਤੋਂ ਮਗਰੋਂ, ਇਸ ਧਾਤ ਦੀਆਂ ਪਲੇਟਾਂ ਤੇ ਉੱਕਰ ਕੇ ਕੀਤੀ ਲਿਖਾਈ, ਪਲੇਟਾਂ ਨੂੰ ਛੱਲਿਆਂ ਨਾਲ ਜੋੜ ਕੇ ਜਾਂ ਕੁੰਡਲੀ ਪਾ ਕੇ ਬਣਾਈਆਂ ਜਾਂਦੀਆਂ ਅਜੋਕੀਆਂ ਕਿਤਾਬਾਂ ਨਾਲ ਬੜੀ ਮਿਲਦੀ-ਜੁਲਦੀ ਹੈ। ਇਸ ਦੀ ਵਰਤੋਂ ਅਹਿਮ ਰਿਕਾਰਡਾਂ ਅਤੇ ਦਸਤਾਵੇਜ਼ਾਂ ਲਈ ਵੀ ਵਰਤੀ ਜਾਂਦੀ ਸੀ। ਇਹ ਉਕਰਾਈ ਪਲੇਟਾਂ ਦੇ ਦੋਵੇਂ ਪਾਸੇ ਕੀਤੀ ਜਾ ਸਕਦੀ ਹੈ।

ਪਰ ਪੱਥਰ ਅਤੇ ਧਾਤ ਤੇ ਲਿਖਣਾ ਸੌਖਾ ਕੰਮ ਨਹੀਂ। ਪੱਥਰਾਂ ਨੂੰ ਤਰਾਸ਼ਣ ਅਤੇ ਧਾਤ ਤੇ ਉਕਰਨ ਦਾ ਕੰਮ ਖ਼ਾਸ ਮੁਹਾਰਤ ਵਾਲੇ ਲੋਕ ਹੀ ਕਰ ਸਕਦੇ ਹਨ। ਸਿਆਹੀ ਜਾਂ ਰੰਗ-ਰੋਗਨ ਇਨ੍ਹਾਂ ਪੱਥਰਾਂ ਜਾਂ ਧਾਤਾਂ ਤੇ ਟਿਕਦੇ ਨਹੀਂ ਅਤੇ ਛੇਤੀ ਹੀ ਮਿਟ ਜਾਂਦੇ ਹਨ। ਨਰਮ ਮਿੱਟੀ ਦੀਆਂ ਪਰਤਾਂ ਤੇ ਇਕ ਤਿੱਖੀ ਛੜੀ, ਜਿਸ ਨੂੰ ਸਟਾਈਲਸ ਕਹਿੰਦੇ ਹਨ, ਨਾਲ ਲਿਖਣਾ ਕਿਤੇ ਸੌਖਾ ਸੀ। ਲਿਖਣ ਤੋਂ ਬਾਅਦ, ਮਿੱਟੀ ਦੀ ਪਰਤ ਨੂੰ ਭੱਠੇ ਵਿਚ ਪਕਾਅ ਲਿਆ ਜਾਂਦਾ ਸੀ ਅਤੇ ਲਿਖਾਈ ਪੱਕੀ ਹੋ ਜਾਂਦੀ ਸੀ। ਸਾਰੀਆਂ ਪੁਸਤਕਾਂ ਏਸੇ ਤਰੀਕੇ ਨਾਲ ਹੀ ਲਿਖੀਆਂ ਅਤੇ ਸੰਭਾਲੀਆਂ ਜਾਂਦੀਆਂ ਸਨ। ਇਰਾਕ ਵਿਚ ਇਗਰਸ ਤੇ ਯਫਰੇਟਸ ਦਰਿਆਵਾਂ ਵਿਚਕਾਰਲੀ ਵਾਦੀ ਵਿਚ 30,000 ਪਰਤਾਂ ਦੀ ਇਕ ਲਾਇਬਰੇਰੀ ਮਿਲੀ ਸੀ, ਹਰ ਇਕ ਕਿਤਾਬ ਦੀਆਂ ਨੰਬਰ ਲਗੇ ਵਰਕਿਆਂ ਦੀ ਪੁਸਤਕ ਵਾਂਗ, ਲੜੀਵਾਰ ਨੰਬਰ ਵਾਲੀਆਂ ਪਰਤਾਂ ਸਨ। ਇਹ ਲਾਇਬਰੇਰੀ ਅਸ਼ਉਰਬਨੀਪਾਲ ਨਾਂ ਦੇ ਬਾਦਸ਼ਾਹ ਵਲੋਂ ਕਾਇਮ ਕੀਤੀ ਗਈ ਸੀ, ਜੋ ਕੋਈ ਦੋ ਹਜ਼ਾਰ ਪੰਜ ਸੌ ਵਰ੍ਹੇ ਪਹਿਲਾਂ ਏਸ ਇਲਾਕੇ ਤੇ ਰਾਜ ਕਰਦਾ ਸੀ।

ਪਰ ਮਿੱਟੀ ਦੀਆਂ ਪਰਤਾਂ ਨਾ ਸਾਂਭਣ ਵਾਲੇ ਲਈ ਨਾ ਲਿਖਣ ਵਾਲੇ ਲਈ ਅਤੇ ਨਾ ਹੀ ਪੜ੍ਹਨ ਵਾਲੇ ਲਈ ਵਰਤਣੀਆਂ ਸੌਖੀਆਂ ਸਨ। ਅੰਦਾਜ਼ਾ ਲਾਓ ਜੇ ਤੁਹਾਡੇ ਮੇਜ਼ ਤੇ ਇਕ ਸੌ ਵੱਖ-ਵੱਖ ਤਰ੍ਹਾਂ ਦੀਆਂ ਮਿੱਟੀ ਦੀਆਂ ਪਰਤਾਂ ਪਈਆਂ ਹੋਣ ਜਾਂ ਉਹਨਾਂ ਨੂੰ ਸਕੂਲ ਲਿਜਾਣਾ ਪਏ।

ਭਾਰਤ ਵਿਚ ਇਹ ਮੁਸ਼ਕਲ ਪੱਤਿਆਂ 'ਤੇ, ਕੁਝ ਰੁੱਖਾਂ ਦੀਆਂ ਛਿੱਲੜਾਂ 'ਤੇ, ਜਾਨਵਰਾਂ ਦੇ ਚੰਮ 'ਤੇ ਅਤੇ ਕਪੜੇ 'ਤੇ ਲਿਖ ਕੇ ਹਲ ਕਰ ਲਈ ਗਈ। ਕਪੜੇ ਤੇ ਲਿਖਣਾ ਵੀ ਕਾਫ਼ੀ ਸ਼ੌਖਾ ਨਹੀਂ ਸੀ, ਕਿਉਂ ਜੋ ਕਪੜੇ ਤੇ ਸਿਆਹੀ ਫ਼ੈਲ ਜਾਂਦੀ ਹੈ ਜੇਕਰ ਇਹ ਬਹੁਤ ਛੇਤੀ ਸੁੱਕਣ ਵਾਲੀ ਕਿਸਮ ਦੀ ਸਿਆਹੀ ਨਾ ਹੋਏ।

ਭਾਰਤ ਵਿਚ ਆਮ ਕਰਕੇ, ਕਾਗਜ਼ ਦੇ ਮਿਲਣ ਤੋਂ ਪਹਿਲਾਂ ਲਿਖਣ ਲਈ ਅਤੇ ਪੁਸਤਕਾਂ ਦੀਆਂ ਨਕਲਾਂ ਕਰਨ ਲਈ ਤਾੜ ਦੇ ਸੁੱਕੇ ਹੋਏ ਪੱਤਿਆਂ ਦੀ ਵਰਤੋਂ ਕੀਤੀ ਜਾਂਦੀ ਸੀ। ਚਾਰ ਜਾਂ ਪੰਜ ਸੌ ਵਰ੍ਹੇ ਪਹਿਲਾਂ ਵੀ ਜਦੋਂ ਕਾਗਜ਼ ਮਿਲਣ ਲਗ ਪਿਆ ਸੀ, ਤਾੜ ਦੇ ਰੁੱਖ ਦੇ

ਪੱਤਿਆਂ ਦੀ ਵਰਤੋਂ ਕਿਤਾਬਾਂ ਦੀਆਂ ਨਕਲਾਂ ਕਰਨ ਲਈ ਕੀਤੀ ਜਾਂਦੀ ਸੀ। ਇਸਦੀਆਂ ਬਹੁਤ ਸਾਰੀਆਂ ਉਦਾਹਰਣਾਂ ਸਾਡੇ ਅਜਾਇਬਘਰਾਂ ਅਤੇ ਲਾਇਬਰੇਰੀਆਂ ਅਤੇ ਨਿੱਜੀ ਸੰਗ੍ਰਹਿਆਲਿਆਂ ਵਿਚ ਵੀ ਮਿਲਦੀਆਂ ਹਨ।

ਈਸਾ ਤੋਂ ਕੋਈ 2000 ਵਰ੍ਹੇ ਪਹਿਲਾਂ ਪੁਰਾਤਨ ਇਰਾਕ ਤੋਂ ਪ੍ਰਾਪਤ ਇਕ ਮਿੱਟੀ ਦੀ ਤਖ਼ਤੀ।



ਤਾੜ ਦੇ ਪੱਤਿਆਂ ਦੀਆਂ ਬਣੀਆਂ ਪੁਸਤਕਾਂ ਸਾਂਭੀਆਂ ਵੀ ਜਾ ਸਕਦੀਆਂ ਸਨ ਅਤੇ ਪਹਿਲਾਂ ਨਾਲੋਂ ਕਿਤੇ ਵਧੇਰੇ ਲੋਕਾਂ ਨੂੰ ਪ੍ਰਾਪਤ ਹੋ ਸਕਦੀਆਂ ਸਨ। ਪਰ ਅਜੇ ਵੀ ਘੇਰਾ ਬਹੁਤ ਛੋਟਾ ਸੀ। ਹਰ ਇਕ ਪੁਸਤਕ ਦੀ ਕਾਪੀ ਨੂੰ ਮਿਹਨਤ ਕਰਕੇ ਹੱਥਾਂ ਨਾਲ ਲਿਖਣਾ ਪੈਂਦਾ ਸੀ ਅਤੇ ਕਿਤਾਬਾਂ ਬਹੁਤ ਘੱਟ ਅਤੇ ਮਹਿੰਗੀਆਂ ਪੈਂਦੀਆਂ ਸਨ। ਜਦੋਂ ਕਾਗਜ਼ ਵੀ ਆਮ ਮਿਲਣ ਲਗ ਪਿਆ, ਤਾਂ ਵੀ ਪੁਸਤਕ ਦੀਆਂ ਹੱਥਾਂ ਨਾਲ ਕਾਪੀਆਂ ਬਣਾਉਣ ਦਾ ਮੁਸ਼ਕਲ ਕੰਮ ਉਸੇ ਤਰ੍ਹਾਂ ਰਿਹਾ ਅਤੇ ਕਿਤਾਬਾਂ ਅਜੇ ਵੀ ਥੋੜ੍ਹੀਆਂ ਅਤੇ ਮਹਿੰਗੀਆਂ ਸਨ।

ਜਦੋਂ ਕਿਤਾਬਾਂ ਪ੍ਰਾਪਤ ਕਰਨੀਆਂ ਔਖੀਆਂ ਹੋਣ, ਤਾਂ ਪੜ੍ਹੇ ਲਿਖੇ ਹੋਣਾ ਬਹੁਤ ਸਾਰੇ ਲੋਕਾਂ ਲਈ ਮਹੱਤਵ ਨਹੀਂ ਰਖਦਾ। ਪੜ੍ਹਾਈ ਕਰ ਸਕਣ ਦੇ ਮੌਕੇ ਏਨੇ ਘੱਟ ਹੁੰਦੇ ਹਨ ਕਿ ਲੋਕ ਏਸ ਕੰਮ ਦੀ ਲੋੜ ਹੀ ਨਹੀਂ ਸਨ ਸਮਝਦੇ। ਜੇ ਉਹ ਪੜ੍ਹ ਜਾਣ, ਤਾਂ ਤਜ਼ਰਬਾ ਨਾ ਕਰ ਸਕਣ ਕਰਕੇ ਉਹ ਭੁਲ ਜਾਂਦੇ ਹਨ। ਅਜਿਹੇ ਲੋਕ ਜ਼ਬਾਨੀ, ਸੁਣੇ ਲਫ਼ਜ਼ਾਂ, ਗਿਆਨ ਅਤੇ ਸੂਝ ਦੇ ਫੈਲਾਅ ਤੇ ਨਿਰਭਰ ਕਰਦੇ ਹਨ। ਅਜਿਹੇ ਹਾਲਾਤ ਹੇਠ, ਤਰੱਕੀ ਬਹੁਤ ਹੌਲੀ ਹੁੰਦੀ ਹੈ।

ਦਿਲੀ ਦੇ ਕੌਮੀ ਅਜਾਇਬਘਰ ਦੇ ਸੰਗ੍ਰਹਿ ਵਿਚੋਂ ਤਾੜ ਦੇ ਪੱਤੇ ਤੇ ਹੱਥ-ਲਿਖਤ। ਹੇਠਲੀ ਤਸਵੀਰ ਵਿਚ ਪੜ੍ਹਨ ਵਾਸਤੇ ਖੁੱਲ੍ਹੀ ਕਿਤਾਬ ਵਖਾਈ ਗਈ ਹੈ। ਵੇਖੋ ਜਿਲਦਸਾਜ਼ੀ ਦਾ ਵਰਤਿਆ ਤਰੀਕਾ ਅਤੇ ਜਿਵੇਂ ਉੱਤਲੀ ਤਸਵੀਰ ਵਿਚ ਵਿਖਾਇਆ ਗਿਆ ਹੈ ਕਿਤਾਬ ਕਿਵੇਂ ਬੰਦ ਕੀਤੀ ਗਈ ਹੈ ਅਤੇ ਸੰਭਾਲੀ ਗਈ ਹੈ।















ਪੁਸਤਕਾਂ ਦੀਆਂ ਹੱਥ-ਲਿਖਤ ਨਕਲਾਂ ਤਿਆਰ ਕਰਨਾ

ਉੱਤੇ ਖੱਬੇ—ਪ੍ਰਚੀਨ ਮਿਸਰ ਵਿਚ ਪੇਪੀਰਸ ਕਾਗਜ਼ ਲਿਖਣ ਲਈ ਵਰਤਿਆ ਜਾਂਦਾ ਸੀ।

ਉੱਤੇ ਸੱਜੇ—ਪ੍ਰਾਚੀਨ ਯੂਨਾਨ ਜਾਂ ਰੋਮ ਵਿਚ ਇਕ ਦਾਸ ਪੁਸਤਕ ਦੀ ਨਕਲ ਤਿਆਰ ਕਰਦਿਆਂ ਲਿਖਦਾ ਹੋਇਆ ਸ਼ਾਇਦ ਏਸ ਤਰ੍ਹਾਂ ਜਾਪਦਾ ਹੋਵੇਗਾ। ਇਕ ਸੂਚੀ ਅਤੇ ਮੋਮੀ ਕਿਤਾਬ ਵੀ ਵਿਖਾਈ ਗਈ ਹੈ।

ਹੇਠਾਂ ਖੱਬੇ—ਭਾਰਤ ਵਿਚ ਤਾੜ ਦਾ ਪੱਤਾ ਅਕਸਰ ਵਰਤਿਆ ਜਾਂਦਾ ਸੀ।

ਹੇਠਾਂ ਸੱਜੇ—ਯੂਰਪ ਵਿਚ, ਛਪਾਈ ਸ਼ੁਰੂ ਹੋਣ ਤੋਂ ਪਹਿਲਾਂ,ਧਾਰਮਕ ਸਾਧੂ ਫ਼ਕੀਰ ਕਿਤਾਬਾਂ ਦੀਆਂ ਨਕਲਾਂ ਤਿਆਰ ਕਰਨ ਵਿਚ ਸਭ ਤੋਂ ਅੱਗੇ ਸਨ।

# ਪੈਪੀਰਸ

ਪੰਜ ਜਾਂ ਛੇ ਹਜ਼ਾਰ ਵਰ੍ਹੇ ਪਹਿਲਾਂ ਮਿਸਰ ਦੇ ਲੋਕਾਂ ਨੇ ਦਰਿਆ ਨੀਲ ਦੇ ਕੰਢਿਆਂ ਉਤੇ ਦਲਦਲ ਵਿਚ ਉੱਗੇ ਲੰਮੇ ਸਰਕੜ੍ਹੇ ਤੋਂ ਕਾਗਜ਼ ਤਿਆਰ ਕਰਨ ਦੇ ਇਕ ਤਰੀਕੇ ਦੀ ਕਾਢ ਕੱਢੀ ਸੀ। ਏਸ ਸਰਕੜ੍ਹੇ ਨੂੰ ਪੈਪੀਰਸ ਆਖਿਆ ਜਾਂਦਾ ਸੀ ਅਤੇ ਏਸੇ ਤੋਂ ਹੀ ਅੰਗਰੇਜ਼ੀ ਦਾ ਲਫ਼ਜ਼ 'ਪੇਪਰ' ਅਰਥਾਤ ਕਾਗਜ਼ ਬਣਿਆ।

ਪੈਪੀਰਸ ਤਿਆਰ ਕਰਨ ਲਈ, ਜਿਵੇਂ ਕਿ ਲਿਖਣ ਵਾਲੇ ਕਾਗਜ਼ ਦੀਆਂ ਸ਼ੀਟਾਂ ਨੂੰ ਵੀ ਇਹੀ ਆਖਿਆ ਜਾਣ ਲਗਾ, ਸਰਕੜ੍ਹੇ ਦੇ ਟੰਡਲਾਂ ਦੀਆਂ ਇਕ ਤਿੱਖੀ ਸੂਈ ਨਾਲ ਲੰਮੀਆਂ ਪੋਰੀਆਂ ਬਣਾ ਦਿਤੀਆਂ ਜਾਂਦੀਆਂ ਸਨ। ਇਹਨਾਂ ਪੋਰੀਆਂ ਨੂੰ ਪੱਥਰ ਦੀ ਇਕ ਸਿਲ ਤੇ ਵਿਛਾ ਦਿਤਾ ਜਾਂਦਾ ਅਤੇ ਉਹਦੇ ਉਤੋਂ ਦੀ ਇਕ ਗੂੰਦ ਵਰਗਾ ਪਦਾਰਥ ਪਾ ਦਿਤਾ ਜਾਂਦਾ। ਫੇਰ ਪੋਰੀਆਂ ਦੀ ਇਕ ਹੋਰ ਤਹਿ ਪਹਿਲੀਆਂ ਪੋਰੀਆਂ ਦੇ ਆਰ-ਪਾਰ ਵਿਛਾ ਦਿਤੀ ਜਾਂਦੀ ਅਤੇ ਦੋਵਾਂ ਤਹਿਆਂ ਨੂੰ ਦਬਾਅ ਕੇ ਅਤੇ ਸੁਕਾਅ ਕੇ ਸੀਟਾਂ ਤਿਆਰ ਕੀਤੀਆਂ ਜਾਂਦੀਆਂ, ਜਿਨ੍ਹਾਂ ਨੂੰ ਪੱਥਰ, ਖੋਲ ਜਾਂ ਹੱਡੀ ਨਾਲ ਰਗੜ ਕੇ ਬਰਾਬਰ ਕੀਤਾ ਜਾਂਦਾ।

ਪੈਪੀਰਸ ਪ੍ਰਚੀਨ ਮਿਸਰ ਤੋਂ ਮੱਧ-ਸਾਗਰ ਦੇ ਦੇਸ਼ਾਂ ਅਤੇ ਹੋਰ ਵੀ ਦੂਰ-ਦੁਰਾਡੇ ਦੇਸ਼ਾਂ ਨੂੰ ਘੱਲਿਆ ਜਾਂਦਾ ਸੀ। ਪਰ ਸਪਲਾਈ ਥੋੜ੍ਹੀ ਹੀ ਹੁੰਦੀ ਸੀ ਅਤੇ ਕਦੇ-ਕਦੇ ਤਾਂ ਬਾਹਰ ਘੱਲਣ

ਪ੍ਰਾਚੀਨ-ਮਿਸਰ ਵਿਚ ਪੈਪੀਰਸ ਨਿਰਮਾਤਾ।



ਤੇ ਪਾਬੰਦੀ ਲਗ ਜਾਂਦੀ ਸੀ । ਇਹਦਾ ਮੁੱਖ ਬਦਲ, ਯੂਰਪ ਅਤੇ ਅਰਬ ਦੇਸ਼ਾਂ ਵਿਚ ਤਿਆਰ ਕੀਤਾ ਗਿਆ ਚਰਮੀ ਕਾਗ਼ਜ਼ ਸੀ । ਇਹ ਜਾਨਵਰਾਂ ਦੀ ਖੱਲ ਤੋਂ ਖਾਸ ਤੌਰ ਤੇ ਤਿਆਰ ਕੀਤਾ ਜਾਦਾ ਸੀ, ਤਾਂ ਜੋ ਇਹ ਲਿਖਣ ਦੇ ਕੰਮ ਆ ਸਕੇ ।

ਚਰਮੀ ਕਾਗ਼ਜ਼ ਬੜੀ ਦੇਰ ਚਲਣ ਵਾਲਾ ਹੁੰਦਾ ਹੈ ਅਤੇ ਇਸ ਪਦਾਰਥ ਨਾਲ ਤਿਆਰ ਹੋਏ ਲੰਮੇ ਕਾਗਜ਼ ਇਕ ਹਜ਼ਾਰ ਵਰ੍ਹੇ ਅਤੇ ਏਸ ਤੋਂ ਵੀ ਵਧੇਰੇ ਸਮਾਂ ਕੱਢ ਗਏ ਹਨ । ਪ੍ਰਾਚੀਨ ਹੈਬਰਿਊ ਬੋਲੀ (ਯਹੂਦੀਆਂ ਦੀ ਪਵਿੱਤਰ ਭਾਸ਼ਾ) ਵਿਚ ਬਾਈਬਲ ਲਿਖੇ ਲੰਮੇ ਕਾਗਜ਼ਾਂ ਦੇ ਕੁਝ ਹਿੱਸੇ 1947 ਵਿਚ ਇਸਰਾਈਲ ਵਿਚ 'ਡੈੱਡ ਸੀ' ਦੇ ਕੰਢਿਆਂ ਤੇ ਇਕ ਗੁਫ਼ਾ ਵਿਚੋਂ ਲੱਭੇ ਸਨ । ਪੁਰਾਤਤਵ ਮਾਹਿਰਾਂ ਦਾ ਖ਼ਿਆਲ ਹੈ ਕਿ ਲੰਮੇ ਕਾਗਜ਼ਾਂ ਦੇ ਇਹ ਹਿੱਸੇ ਦੋ ਹਜ਼ਾਰ ਵਰ੍ਹੇ ਕੱਢ ਗਏ ਹਨ । ਇਹ ਕਾਗ਼ਜ਼ ਅਜੇ ਵੀ ਸੌਖੇ ਹੀ ਪੜ੍ਹੇ ਜਾ ਸਕਦੇ ਸਨ ।



ਦਿੱਲੀ ਸਥਿਤ ਸਿਨਗਾਗ (ਯਹੂਦੀਆਂ ਦਾ ਪ੍ਰਾਰਥਨਾ ਸਥਾਨ) ਵਿਚ ਮੌਜੂਦ ਇਕ ਆਧੁਨਿਕ ਕਾਗਜ਼-ਚਰਖੀ । ਇਹ ਸਮੱਗ੍ਰੀ ਜਿਸਦੀ ਭਾਸ਼ਾ ਪ੍ਰਾਚੀਨ ਹੈਬਰਿਊ ਹੈ, ਬਾਈਬਲ ਦੇ 'ਬੁੱਕ ਆਫ਼ ਲਾਅ' ਹਿਸੇ ਵਿਚੋਂ ਲਈ ਗਈ ਹੈ ।

ਪ੍ਰਚੀਨ ਮਿਸਰ ਅਤੇ ਰੋਮ ਦੀਆਂ ਪੁਸਤਕਾਂ ਵਧੇਰੇ ਕਰਕੇ ਪੈਪੀਰਸ ਦੇ ਲੰਮੇ ਕਾਗ਼ਜ਼ਾਂ ਜਾਂ ਚਰਮੀ ਕਾਗਜ਼ਾਂ ਤੇ ਲਿਖੀਆਂ ਹੁੰਦੀਆਂ ਸਨ। ਪੁਸਤਕਾਂ ਦੀਆਂ ਬਹੁਤ ਸਾਰੀਆਂ ਨਕਲਾਂ ਇਕੋ ਵਾਰ ਪੜ੍ਹੇ ਲਿਖੇ ਨੂੰ ਅਸਲ ਪੁਸਤਕ ਵਿਚੋਂ ਬੋਲ ਕੇ ਓਵੇਂ ਹੀ ਲਿਖਾਈਆਂ ਗਈਆਂ ਜਿਵੇਂ ਕਿ ਵਿਦਿਆਰਥੀ ਜਮਾਤ ਵਿਚ ਲਿਖਦੇ ਹਨ। ਮੋਮੀ ਪੱਟੀਆਂ ਵੀ ਵਰਤੀਆਂ ਜਾਂਦੀਆਂ ਸਨ, ਜਿਨ੍ਹਾਂ ਤੇ ਇਕ ਖ਼ਾਸ ਕਿਸਮ ਦੀ ਸਿਆਹੀ ਨਾਲ ਲਿਖਿਆ ਜਾਂਦਾ ਸੀ। ਇਹਨਾਂ ਨੂੰ ਕਈ ਵਾਰ ਪੁਸਤਕ ਦੇ ਵਰਕਿਆਂ ਵਾਂਗ ਜੋੜਿਆ ਜਾਂਦਾ ਸੀ, ਜਿਵੇਂ ਕਿ ਵਿਖਾਇਆ ਗਿਆ ਹੈ।

ਤੁਸੀਂ 14 ਅਤੇ 16 ਸਫ਼ਿਆਂ 'ਤੇ ਛਪੀਆਂ ਤਸਵੀਰਾਂ ਤੋਂ ਵੇਖੋਗੇ ਕਿ ਕਾਗ਼ਜ਼ ਦੇ ਸਿਰਿਆਂ ਤੇ ਡੰਡੇ ਹੁੰਦੇ ਸਨ ਜਿਨ੍ਹਾਂ ਦੁਆਲੇ ਕਾਗ਼ਜ਼ ਵਲ੍ਹੇਟੇ ਜਾਂਦੇ ਸਨ। ਅਜਿਹੀਆਂ ਪੁਸਤਕਾਂ ਦੇ ਵਰਕੇ ਉਲਟਾਉਣ ਦੀ ਲੋੜ ਨਹੀਂ, ਤੁਹਾਨੂੰ ਪੜ੍ਹਨ ਵਾਸਤੇ ਕਾਗਜ਼ ਨੂੰ ਇਕ ਤੋਂ ਦੂਜੇ ਡੰਡੇ ਤੇ ਹੀ ਵਲ੍ਹੇਟਣ ਦੀ ਲੋੜ ਹੈ। ਜਿਹੜਾ ਵਰਕਾ ਤੁਸੀਂ ਪੜ੍ਹਨਾ ਚਾਹੋ, ਉਹਨੂੰ ਤੁਸੀਂ ਵਿਚਕਾਰ ਖੁੱਲ੍ਹਾ ਰੱਖ ਸਕਦੇ ਹੋ।

ਇਕ ਮੁਗ਼ਲ ਬਾਦਸ਼ਾਹ ਦੇ ਹੁਕਮ ਨਾਲ ਤਿਆਰ ਕੀਤਾ ਗਿਆ ਰਮਾਇਣ ਦਾ ਫ਼ਾਰਸੀ ਜ਼ਬਾਨ ਵਿਚ ਇਕ ਤਸਵੀਰਾਂ ਵਾਲਾ (ਨਮੂਨਿਆਂ ਅਤੇ ਤਸਵੀਰਾਂ ਨਾਲ ਸਜਾਈ) ਅਨੁਵਾਦ।



# ਕਾਗ਼ਜ਼

ਇਹ ਕਾਗ਼ਜ਼ ਅਤੇ ਛਪਾਈ ਦੀ ਹੀ ਕਾਢ ਸੀ, ਜਿਸ ਨਾਲ ਅਖ਼ੀਰ ਪੁਸਤਕਾਂ ਤਿਆਰ ਹੋਈਆਂ ਜਿਵੇਂ ਕਿ ਅਸੀਂ ਅੱਜ ਪੜ੍ਹਦੇ ਹਾਂ। ਇਨ੍ਹਾਂ ਦੋਵਾਂ ਚੀਜ਼ਾਂ ਦਾ ਸਾਡੇ ਗੁਆਂਢੀ ਚੀਨੀਆਂ ਨੂੰ ਦੋ ਹਜ਼ਾਰ ਤੋਂ ਵੀ ਵਧੇਰੇ ਵਰ੍ਹੇ ਪਹਿਲਾਂ ਪਤਾ ਸੀ।

ਪ੍ਰਾਚੀਨ ਚੀਨੀ ਕਾਗ਼ਜ਼ ਜ਼ਰੂਰ ਓਹੋ ਜਿਹਾ ਹੀ ਸੀ, ਜਿਹੋ ਜਿਹਾ ਇਹ ਅੱਜ ਹੈ; ਸੁਕਾਈ ਹੋਈ ਅਤੇ ਪੱਧਰੀ ਲਕੜ ਅਤੇ ਜਾਂ ਲੀਰਾਂ-ਗੁੱਦੇ ਤੋਂ ਤਿਆਰ ਹੋਈਆਂ ਸ਼ੀਟਾਂ। ਕਾਗ਼ਜ਼ ਬਣਾਉਣ ਲਈ ਗੁੱਦੇ ਦੇ ਵਸੀਲੇ ਘਾਹ-ਫੂਸ ਅਤੇ ਬਾਂਸ ਵੀ ਹਨ।







ਕੱਚੀ ਸਮੱਗ੍ਰੀ ਪਾਣੀ ਵਿਚ ਡੋਬ ਕੇ ਅਤੇ ਜਾਂ ਤਾਂ ਮਸ਼ੀਨਾਂ ਨਾਲ ਜਾਂ ਰਸਾਇਣਾਂ ਨਾਲ ਅਤੇ ਜਾਂ ਦੋਵਾਂ ਨਾਲ ਹੀ ਗੁੱਦਾ ਤਿਆਰ ਕੀਤਾ ਜਾਂਦਾ ਹੈ । ਪ੍ਰਾਚੀਨ ਚੀਨੀ ਇਹ ਕੰਮ ਮਸ਼ੀਨਾਂ ਨਾਲ ਕਰਦੇ ਸਨ । ਛੇਹਣ ਅਤੇ ਰਸਾਇਣਾਂ ਨਾਲ ਲੱਕੜੀ ਜਾਂ ਸੂਤੀ ਰੇਸ਼ੇ ਵੱਖ-ਵੱਖ ਅਤੇ ਛੋਟੇ-ਛੋਟੇ ਹੋ ਜਾਂਦੇ ਹਨ । ਇਕ ਵੱਡੀ ਤਸ਼ਤਰੀ, ਜਿਸ ਦਾ ਤਲਾ ਬਾਰੀਕ ਕਪੜੇ ਦਾ ਹੁੰਦਾ ਹੈ, ਗੁੱਦੇ ਵਿਚ ਡੋਬ ਦਿਤੀ ਜਾਂਦੀ ਹੈ । ਜਦੋਂ ਇਹਨੂੰ ਕੱਢਿਆ ਜਾਂਦਾ ਹੈ, ਤਾਂ ਪਾਣੀ ਨਿਕਲ ਜਾਂਦਾ ਹੈ ਅਤੇ ਪਿਛੇ ਕਪੜੇ ਦੇ ਤਲੇ ਤੇ ਗੁੱਦੇ ਦੀ ਇਕ ਪੱਧਰੀ ਤਹਿ ਰਹਿ ਜਾਂਦੀ ਹੈ । ਇਸ ਤਹਿ ਨੂੰ ਦਬਾ ਕੇ ਅਤੇ ਸੁਕਾ ਕੇ ਕਾਗਜ਼ ਦੀਆਂ ਸ਼ੀਟਾਂ ਬਣਾਈਆਂ ਜਾਂਦੀਆਂ ਹਨ ।

1637 ਵਿਚ ਪ੍ਰਕਾਸ਼ਿਤ ਇਕ ਚੀਨੀ ਪੁਸਤਕ ਵਿਚ ਦਿਖਾਏ ਗਏ ਕਾਗਜ਼ ਬਣਾਉਣ ਦੇ ਪੰਜ ਢੰਗ ।



ਕਾਗ਼ਜ਼ ਤਿਆਰ ਕਰਨ ਦੀ ਕਲਾ ਈਸਾ ਮਸੀਹ ਤੋਂ ਮਗਰੋਂ ਸੱਤਵੀਂ ਸ਼ਤਾਬਦੀ ਤਕ ਭਾਰਤ ਵਿਚ ਫ਼ੈਲਣ ਦਾ ਵਿਸ਼ਵਾਸ ਕੀਤਾ ਜਾਂਦਾ ਹੈ। ਅੱਠਵੀਂ ਸ਼ਤਾਬਦੀ ਵਿਚ ਹੀ ਇਹ ਕਲਾ ਪੱਛਮ ਵਲ ਫ਼ੈਲੀ। ਕਾਗ਼ਜ਼ ਤਿਆਰ ਕਰਨ ਵਾਲੇ ਚੀਨੀ ਮਾਹਿਰ ਕਾਰੀਗਰਾਂ ਨੂੰ ਅਰਬ ਹਮਲਾਵਰਾਂ ਨੇ ਕੇਂਦਰੀ ਏਸ਼ੀਆ ਵਿਚ ਸਮਰਕੰਦ ਵਿਖੇ (ਜੋ ਹੁਣ ਰੂਸ ਦਾ ਇਕ ਹਿੱਸਾ ਹੈ) ਬੰਦੀ ਬਣਾ ਲਿਆ। ਇਨ੍ਹਾਂ ਰਾਹੀਂ, ਇਹ ਕਲਾ ਅਰਬ ਦੇਸ਼ਾਂ ਵਿਚ ਫੈਲੀ ਅਤੇ ਅਰਬ ਇਹਨੂੰ ਬਾਰ੍ਹਵੀਂ ਸ਼ਤਾਬਦੀ ਦੇ ਮਗਰੋਂ ਜਿਹੇ ਯੋਰਪ ਵਿਚ ਲੈ ਗਏ। ਯੋਰਪ ਵਿਚ ਕਾਇਮ ਹੋਣ ਤੋਂ ਬਾਅਦ,ਇਸ ਸਨਅੱਤ ਦਾ ਸਹਿਜੇ-ਸਹਿਜੇ ਵਿਕਾਸ ਹੋਇਆ।ਉਥੇ ਦੀਆਂ ਹੋਰ ਸਨਅਤਾਂ ਵਾਂਗ, ਕਾਗ਼ਜ਼ ਦੀ ਸਨਅਤ ਦਾ ਅਠਾਰਵੀਂ ਅਤੇ ਉਨ੍ਹੀਵੀਂ ਸ਼ਤਾਬਦੀ ਵਿਚ ਤੇਜ਼ੀ ਨਾਲ ਮਸ਼ੀਨੀਕਰਨ ਹੋਇਆ। ਸਨਅਤੀ ਇਨਕਲਾਬ ਦੇ ਸਿੱਟੇ ਵਜੋਂ ਕਾਗ਼ਜ਼ ਦੀ ਮੰਗ ਤੇਜ਼ੀ ਨਾਲ ਵਧੀ।

ਇਕ ਆਧੁਨਿਕ ਭਾਰਤੀ ਕਾਗਜ਼ ਮਿੱਲ।







**ਖੱਬੇ—ਪ੍ਰਾਚੀਨ ਸਿੰਧ ਘਾਟੀ ਸਭਿੱਅਤਾ (ਈਸਾ ਤੋਂ ਕੋਈ 2000 ਵਰ੍ਹੇ ਪਹਿਲਾਂ) ਦੀਆਂ ਸਭ ਤੋਂ ਵੱਡੀਆਂ ਪੁਟਾਈਆਂ ਵਿਚੋਂ ਇਕ ਮਹੰਜੋਦਾਰੋ ਵਿਖੇ ਮਿਲੇ ਬਹੁਤ ਸਾਰੇ ਠੱਪਿਆਂ ਵਿਚੋਂ ਇਕ।**

**ਸੱਜੇ—ਲੱਕੜੀ ਦਾ ਇਕ ਤਰਾਸ਼ਿਆ ਹੋਇਆ ਬਲਾਕ ਅਤੇ ਇਹਦੇ ਤੋਂ ਛਾਪਾ।**

# ਛਪਾਈ

ਠੱਪਿਆਂ ਅਤੇ ਬਲਾਕਾਂ ਤੋਂ ਹੱਥ ਨਾਲ਼ ਛਪਾਈ (ਜਿਵੇਂ ਕਿ ਅੱਜ ਵੀ ਲਕੜੀ ਦੇ ਤਰਾਸ਼ੇ ਹੋਏ ਬਲਾਕਾਂ ਨਾਲ ਸਾੜ੍ਹੀਆਂ ਤੇ ਨਮੂਨੇ ਛਾਪੇ ਜਾਂਦੇ ਹਨ) ਇਕ ਪ੍ਰਾਚੀਨ ਕਲਾ ਹੈ। ਲੱਕੜੀ ਦੇ ਠੱਪੇ ਤਿਆਰ ਕਰਨ ਵਾਲਾ ਇਕ ਮਾਹਿਰ ਕਾਰੀਗਰ, ਜੋ ਦੋ ਜਾਂ ਤਿੰਨ ਰੰਗਾਂ ਵਿਚ ਛਪਣ ਵਾਲ਼ੇ ਸਾੜ੍ਹੀ ਦੇ ਗੁੰਝਲਦਾਰ ਨਮੂਨਿਆਂ ਲਈ ਠੱਪੇ ਤਿਆਰ ਕਰ ਸਕਦਾ ਹੈ, ਲਿਖਾਈ ਅਤੇ ਤਸਵੀਰਾਂ ਦੇ ਪੂਰੇ ਵਰਕਿਆਂ ਦੇ ਬਲਾਕ ਜ਼ਰੂਰ ਹੀ ਤਿਆਰ ਕਰ ਸਕਦਾ ਹੈ। ਪਰ ਇਹ ਲਿਖਾਈ, ਬਿਲਕੁਲ ਇਕ ਰਬੜ ਦੀ ਮੋਹਰ ਵਾਂਗ ਛਪਣ ਤੇ ਸਿੱਧੀ ਪੜ੍ਹੀ ਜਾਣੀ ਚਾਹੀਦੀ ਹੈ। ਕੋਈ ਅਠਾਰਾਂ ਸੌ ਵਰ੍ਹੇ ਪਹਿਲਾਂ ਚੀਨੀ ਇਸ ਤਰੀਕੇ ਰਾਹੀਂ ਕਿਤਾਬਾਂ ਛਾਪਦੇ ਰਹੇ ਹਨ। ਤਸਵੀਰਾਂ ਅਤੇ ਥੋੜ੍ਹੀ ਲਿਖਾਈ ਦੀ ਬਲਾਕ ਛਪਾਈ ਦਾ ਕੰਮ ਹੋਰਨੀਂ ਥਾਈਂ ਵੀ ਹੋਇਆ ਪਰ ਕਾਫ਼ੀ ਮਗਰੋਂ।

ਇਹ ਹੈਰਾਨੀ ਦੀ ਗੱਲ ਨਹੀਂ ਕਿ ਬਹੁਤ ਥੋੜ੍ਹੀਆਂ ਪੁਸਤਕਾਂ ਇਸ ਤਰੀਕੇ ਨਾਲ ਛਪਦੀਆਂ ਸਨ ਅਤੇ ਲੋਕ ਹੱਥ ਨਾਲ ਹੀ ਪੁਸਤਕਾਂ ਦੀ ਨਕਲ ਕਰਨ ਨੂੰ ਤਰਜੀਹ ਦਿੰਦੇ ਸਨ, ਕਿਉਂਕਿ ਇਕ ਕਿਤਾਬ ਛਾਪਣ ਲਈ ਲਕੜੀ ਦੇ ਸੈਂਕੜੇ ਹੀ ਬਲਾਕ ਬਣਾਉਣੇ ਪੈਂਦੇ ਸਨ ਅਤੇ ਬੜਾ ਸਮਾਂ ਅਤੇ ਪੈਸਾ ਖ਼ਰਚ ਹੁੰਦਾ ਸੀ। ਨਾਲੇ ਲਕੜੀ ਤੇ ਛੋਟੇ ਆਕਾਰ ਦੇ ਲਫ਼ਜ਼ ਉਕਰਨਾ ਬੜਾ ਹੀ ਮੁਸ਼ਕਿਲ ਕੰਮ ਹੈ। ਵੱਡੇ ਆਕਾਰ ਦੇ ਉਕਰਨ ਦਾ ਮਤਲਬ ਇਹ ਹੈ ਕਿ ਬਹੁਤ ਸਾਰੇ ਬਲਾਕ ਤਿਆਰ ਕਰਨੇ ਪੈਣਗੇ। ਨਾਲੇ ਹਰ ਸਤਰ ਵਿਚ ਥੋੜ੍ਹੇ ਲਫ਼ਜ਼ਾਂ ਵਾਲੀਆਂ ਅਤੇ ਹਰ ਵਰਕੇ ਵਿਚ ਥੋੜ੍ਹੀਆਂ ਸਤਰਾਂ ਵਾਲੀਆਂ ਕਿਤਾਬਾਂ ਪੜ੍ਹਨੀਆਂ ਬਹੁਤ ਔਖੀਆਂ ਹੁੰਦੀਆਂ ਹਨ।

ਫੇਰ ਇਹ ਵਿਚਾਰ ਪੈਦਾ ਹੋਇਆ ਕਿ ਸਾਰੇ ਵਰਕੇ ਉਕਰਨ ਦੀ ਬਜਾਏ ਵੱਖਰੇ-ਵੱਖਰੇ ਲਫ਼ਜ਼ ਤਰਾਸ਼ੇ ਜਾ ਸਕਦੇ ਹਨ ਅਤੇ ਫੇਰ ਖ਼ਾਲੀ ਥਾਵਾਂ ਤੇ ਵਿਸ਼ਰਾਮ ਚਿੰਨ੍ਹ ਲਾ ਕੇ ਲਫ਼ਜ਼, ਸਤਰਾਂ ਅਤੇ ਵਰਕੇ ਤਿਆਰ ਕਰਨ ਲਈ ਹਿਸਾਬ ਸਿਰ ਜੋੜੇ ਜਾ ਸਕਦੇ ਹਨ । ਇਹਨੂੰ ਅਜ ਪ੍ਰਿੰਟਰ 'ਕੰਮਪੋਜਿੰਗ' ਆਖਦੇ ਹਨ । ਕੰਮਪੋਜ਼ ਹੋਈ ਟਾਈਪ ਨੂੰ ਛਪਾਈ ਤੋਂ ਬਾਅਦ ਫੇਰ ਵੱਖ-ਵੱਖ ਕੀਤਾ ਜਾ ਸਕਦਾ ਹੈ ਅਤੇ ਮੁੜ-ਮੁੜ ਹੋਰ ਕਿਤਾਬਾਂ ਛਾਪਣ ਲਈ ਫੇਰ ਕੰਮਪੋਜ਼ ਕੀਤਾ ਜਾ ਸਕਦਾ ਹੈ, ਜਦੋਂ ਤਕ ਇਹ ਟਾਈਪ ਖ਼ਰਾਬ ਨਾ ਹੋ ਜਾਏ।

ਅੱਜ ਇਹ ਬੜਾ ਸਰਲ ਜਾਪਦਾ ਹੈ, ਪਰ ਇਸ ਵਿਚਾਰ ਨੂੰ ਅਮਲ ਵਿਚ ਲਿਆਉਣ ਤੋਂ ਪਹਿਲਾਂ ਬਹੁਤ ਸਾਰੀਆਂ ਸਮੱਸਿਆਵਾਂ ਅਤੇ ਮੁਸ਼ਕਲਾਂ ਹੱਲ ਕਰਨੀਆਂ ਪਈਆਂ ਸਨ ।




ਬਾਈਬਲ ਦੀ ਗਟਨਬਰਗ ਐਡੀਸ਼ਨ ਦੀ, ਜੋ ਕਿ ਪ੍ਰਾਚੀਨ ਚੀਨ ਤੋਂ ਬਾਹਰ ਚਲ ਧਾਤ ਦੀ ਟਾਈਪ ਤੋਂ ਤਿਆਰ ਹੋਈ ਪਹਿਲੀ ਕਿਤਾਬ ਸਮਝੀ ਜਾਂਦੀ ਹੈ,ਛਪਾਈ ਦੀ 500ਵੀਂ ਵਰ੍ਹੇ ਗੰਢ ਦੇ ਸੰਬੰਧ ਵਿਚ ਜਰਮਨੀ ਵਿਚ 1956 ਵਿਚ ਜਾਰੀ ਕੀਤੀ ਗਈ ਇਕ ਟਿਕਟ ਦਾ ਵੱਡਾ ਰੂਪ ।

ਥੋੜ੍ਹਾ ਪਹਿਲਾਂ ਇਹ ਆਖਿਆ ਗਿਆ ਸੀ ਕਿ ਲਕੜੀ ਦੇ ਸਾਰੇ ਬਲਾਕਾਂ ਤੇ ਵੀ ਛੋਟੇ ਅਕਾਰ ਦੇ ਲਫ਼ਜ਼ ਉਕਰਨਾ ਬੜਾ ਮੁਸ਼ਕਲ ਕੰਮ ਹੈ । ਛੋਟੀਆਂ ਲਕੜੀਆਂ ਦੇ ਸਿਰਿਆਂ ਤੇ ਅਜਿਹੇ ਲਫ਼ਜ਼ ਉਕਰਨਾ ਕਿੰਨਾਂ ਵਧੇਰੇ ਮੁਸ਼ਕਲ ਹੋਏਗਾ ਅਤੇ ਇਕ ਵਰਕਾ ਵੀ ਤਿਆਰ ਕਰਨ ਲਈ ਹਰ ਇਕ ਕਿਸਮ ਦੇ ਕਿੰਨੇ ਲਫ਼ਜ਼ ਚਾਹੀਦੇ ਹੋਣਗੇ । ਇਸ ਵਰਕੇ ਤੇ ਛਪੇ 'ੲ' ਅਤੇ 'ਸ' ਦੇ ਅੱਖਰ ਗਿਣੋ, ਤਾਂ ਤੁਹਾਨੂੰ ਪਤਾ ਲਗ ਜਾਏਗਾ ।

ਇਨ੍ਹਾਂ ਮੁਸ਼ਕਲਾਂ ਦੇ ਬਾਵਜੂਦ, ਸਿਆਣੇ ਚੀਨੀਆਂ ਨੇ ਹਜ਼ਾਰ ਵਰ੍ਹੇ ਪਹਿਲਾਂ ਵੀ ਪਕਾਈ ਹੋਈ ਮਿੱਟੀ ਦੇ ਅਤੇ ਮਗਰੋਂ ਲਕੜੀ, ਕਹਿੰ ਅਤੇ ਟੀਨ ਦੇ ਵੀ ਬਦਲਣਯੋਗ ਟਾਈਪ ਤਿਆਰ ਕੀਤੇ ਅਤੇ ਵਰਤੇ । ਪਰ ਉਨ੍ਹਾਂ ਦੀ ਵਰਤੋਂ ਕਦੇ ਕਦਾਈਂ ਹੀ ਕੀਤੀ ਜਾਂਦੀ ਸੀ ਅਤੇ ਕਿਉਂਕਿ ਪ੍ਰਾਚੀਨ ਚੀਨ ਵਿਚ ਛਪਾਈ ਦਾ ਕੰਮ ਲਕੜੀ ਦੇ ਬਲਾਕਾਂ ਨਾਲ ਹੀ ਹੁੰਦਾ ਰਿਹਾ, ਏਸ ਕਰਕੇ ਦੂਜੀ ਕਿਸਮ ਦੀ ਟਾਈਪ ਨਾਲ ਕਈ ਮੁਸ਼ਕਲਾਂ ਪੈਦਾ ਹੋਈਆਂ ਹੋਣਗੀਆਂ ।

ਗਟਨਬਰਗ ਦੀ ਬਾਈਬਲ ਵਿਚੋਂ ਇਕ ਵਰਕਾ । ਭਾਸ਼ਾ, ਉਸ ਵੇਲੇ ਧਾਰਮਕ ਅਤੇ ਵਿਗਿਆਨਕ ਪੁਸਤਕਾਂ ਦੋਵਾਂ ਲਈ ਆਮ ਤੌਰ ਤੇ ਵਰਤੀ ਜਾਂਦੀ ਕਲਾਸਕੀ ਲਾਤੀਨੀ ਬੋਲੀ ਹੀ ਹੈ ।

# ਬਦਲਣਯੋਗ ਧਾਤ ਦੇ ਟਾਈਪ

ਇਹ ਜੋਹਨ ਗਟਨਬਰਗ ਨਾਂ ਦੇ ਇਕ ਜਰਮਨ ਦੇ ਦਿਮਾਗ਼ ਦੀ ਕਾਢ ਸੀ, ਕਿ ਸਾਇੰਸ ਤੇ ਧਾਤਸਾਜ਼ੀ ਦੀ ਤਰੱਕੀ ਨਾਲ 1450 ਦੇ ਲਗਭਗ ਸਮੱਸਿਆ ਆਖ਼ਿਰ ਹੱਲ ਹੋ ਹੀ ਗਈ ।

ਗਟਨਬਰਗ ਨੇ ਕੀ ਕੀਤਾ ਕਿ ਹਰ ਇਕ ਲਫ਼ਜ਼ ਨੂੰ ਉਲਟਾ ਮਜ਼ਬੂਤ ਫ਼ੌਲਾਦ ਦੀ ਇਕ ਸੋਟੀ ਦੇ ਸਿਰੇ ਤੇ ਕੱਟ ਲਿਆ । ਇਹਨੂੰ 'ਪੰਚ' ਆਖਿਆ ਜਾਂਦਾ ਹੈ । ਹਰ ਇਕ ਪੰਚ ਨੂੰ ਤਾਂਬੇ ਜਾਂ ਪਿੱਤਲ ਦੀ ਇਕ ਪੱਧਰੀ ਪੱਟੀ ਤੇ ਰੱਖ ਕੇ ਇਕ ਭਾਰੇ ਹਥੌੜੇ ਨਾਲ ਸੱਟ ਮਾਰੀ ਗਈ ਅਤੇ ਪੱਟੀ ਤੇ ਲਫ਼ਜ਼ ਦਾ ਠੱਪਾ ਬਣ ਗਿਆ, ਜਿਹਨੂੰ ਮੈਟਰਿਕਸ ਆਖਿਆ ਜਾਂਦਾ ਹੈ । ਇਹ ਮੈਟਰਿਕਸ ਇਕ 'ਮੋਲਡ' ਨਾਲ ਫਿੱਟ ਕੀਤੀ ਗਈ ਜਿਸ ਵਿਚ ਢਾਲ ਕੇ ਸਿੱਕਾ ਪਾਇਆ ਗਿਆ । ਠੰਢਾ ਹੋਣ ਤੇ ਸਿੱਕਾ ਨਿੱਗਰ ਟਾਈਪ ਦਾ ਇਕ ਲਫ਼ਜ਼ ਬਣ ਗਿਆ, ਜੋ ਸ਼ੀਸ਼ੇ ਦੇ ਬਿੰਬ ਵਾਂਗ ਹੀ ਉਲ਼ਟਾ ਸੀ ।

ਤੁਸੀਂ ਵੇਖੋਗੇ ਕਿ ਇਕੋ ਹੀ ਮੋਲਡ ਜਾਂ ਸੱਚੇ ਨਾਲ ਬਹੁਤ ਸਾਰੀ ਟਾਈਪ ਬਣ ਸਕਦੀ ਹੈ; ਅਤੇ ਜੇ ਮੈਟਰਿਕਸ ਹੋਏ, ਤਾਂ ਬਹੁਤ ਸਾਰੇ ਮੋਲਡ ਬਣਾਏ ਜਾ ਸਕਦੇ ਹਨ ਅਤੇ ਬਹੁਤ ਸਾਰੇ ਲੋਕਾਂ ਨੂੰ ।ਦਤੇ ਜਾ ਸਕਦੇ ਹਨ । ਧਾਤ ਦੇ ਬਣੇ ਟਾਈਪ ਕੰਮਪੋਜ਼ ਕਰਕੇ ਸ਼ਬਦ ਅਤੇ ਲਾਈਨਾਂ ਅਤੇ ਫੇਰ ਵਰਕੇ ਬਣਾਏ ਜਾ ਸਕਦੇ ਹਨ, ਛਾਪੇ ਜਾ ਸਕਦੇ ਹਨ ਅਤੇ ਫੇਰ ਵੱਖ-ਵੱਖ ਕਰਕੇ ਦੁਬਾਰਾ-ਤਿਬਾਰਾ ਵਰਤੇ ਜਾ ਸਕਦੇ ਹਨ, ਜਦੋਂ ਤਕ ਬੇਕਾਰ ਨਾ ਹੋ ਜਾਣ । ਬੇਕਾਰ ਟਾਈਪ ਪਿਘਲਾ ਕੇ ਫੇਰ ਮੋਲਡ ਕੀਤੇ ਜਾ ਸਕਦੇ ਹਨ ।









# ਛਪਾਈ ਮਸ਼ੀਨਾਂ

ਕੰਮਪੋਜ਼ ਹੋਏ ਲਫਜ਼ਾਂ ਨੂੰ ਛਾਪਣ ਲਈ, ਇਹਨੂੰ ਮਜ਼ਬੂਤੀ ਨਾਲ (ਤਾਂ ਜੋ ਟਾਈਪ ਡਿੱਗੇ ਨਾ ਅਤੇ ਨਾ ਹੀ ਇਕ ਦੂਜੇ ਨਾਲ ਰਲੇ) ਇਕ ਛਪਾਈ ਪ੍ਰੈਸ ਦੀ ਤਹਿ ਤੇ ਰਖਿਆ ਜਾਂਦਾ ਸੀ। ਟਾਈਪ ਦੇ ਉਤਲੇ ਸਿਰਿਆਂ ਤੇ ਸਿਆਹੀ ਲਾ ਦਿਤੀ ਜਾਂਦੀ ਅਤੇ ਕਾਗਜ਼ ਦੀ ਇਕ ਸ਼ੀਟ ਰਕ-ਸਿਰ ਕਰਕੇ ਇਹਦੇ ਉਤੇ ਰਖ ਦਿਤੀ ਜਾਂਦੀ। ਇਹ ਸ਼ੀਟ ਇਕ ਸਾਧਾਰਣ ਹੱਥ ਵਾਲੀ ਮਸ਼ੀਨ ਨਾਲ ਟਾਈਪ ਦੇ ਉਤੇ ਇਕਸਾਰ ਦਬਾਅ ਦਿਤੀ ਜਾਦੀ। ਦਬਾਅ ਹਟਾਉਣ ਤੋਂ ਬਾਅਦ, ਇਹ ਸ਼ੀਟ ਚੁੱਕ ਲਈ ਜਾਂਦੀ ਅਤੇ ਸੁੱਕਣ ਲਈ ਇਕ ਪਾਸੇ ਰਖ ਦਿਤੀ ਜਾਂਦੀ। ਇਹੀ ਅਮਲ ਫੇਰ ਅਗਲੀਆਂ ਸ਼ੀਟਾਂ ਲਈ ਵੀ ਦੁਹਰਾਇਆ ਜਾਂਦਾ ਅਤੇ ਓਦੋਂ ਤਕ ਜਦੋਂ ਤਕ ਲੋੜੀਂਦੀਆਂ ਕਾਪੀਆਂ ਤਿਆਰ ਨਾ ਹੋ ਜਾਂਦੀਆਂ, ਇਹ ਸਿਲਸਲਾ ਜਾਰੀ ਰਹਿੰਦਾ ਹੈ।

ਗਟਨਬਰਗ ਦੇ ਵੇਲੇ ਵਰਤੀ ਜਾਂਦੀ ਛਪਾਈ ਮਸ਼ੀਨ ਦੀ ਇਕ ਕਿਸਮ।

ਹੁਣ ਸਾਨੂੰ ਪਤਾ ਲਗ ਗਿਆ ਹੈ ਕਿ ਛਪਾਈ ਪ੍ਰੈਸਾਂ ਦਾ ਕੀ ਮਤਲਬ ਹੈ। ਸਿਆਹੀ ਲਗੀ ਟਾਈਪ ਤੇ ਕਾਗਜ਼ ਨੂੰ ਦਬਾਉਣ ਦਾ ਅਮਲ, ਛਪਾਈ ਦਾ ਇਕ ਜ਼ਰੂਰੀ ਹਿੱਸਾ ਹੈ।

ਗਟਨਬਰਗ ਦੇ ਵੇਲੇ ਤੋਂ ਲੈ ਕੇ ਛਪਾਈ ਦੇ ਕੰਮ ਦਾ ਤੇਜ਼ੀ ਨਾਲ ਵਿਕਾਸ ਹੋਇਆ। ਇਕ-ਇਕ ਕਰਕੇ, ਕੰਮਪੋਜ਼ਿੰਗ ਅਤੇ ਛਪਾਈ ਦੋਵਾਂ ਵਿਚੋਂ ਹੀ ਹੱਥ ਨਾਲ ਕਰਨ ਵਾਲੇ ਕੰਮ ਖ਼ਤਮ ਹੁੰਦੇ ਗਏ। ਮਸ਼ੀਨਾਂ ਤੇਜ ਕੰਮ ਕਰਨ ਲਗ ਪਈਆਂ ਅਤੇ ਛਪਾਈ ਦਾ ਕੰਮ ਵੀ ਸਹਿਜੇ-ਸਹਿਜੇ ਸੁਧਰੀ ਮਸ਼ੀਨਰੀ ਨਾਲ ਸੁਧਰਦਾ ਗਿਆ। ਮਸ਼ੀਨਾਂ ਵੀ ਵੱਡੀਆਂ ਹੋ ਗਈਆਂ ਅਤੇ ਗੁੰਝਲਦਾਰ ਵੀ। ਮਿਸਾਲ ਦੇ ਤੌਰ ਤੇ ਵਲ੍ਹੇਟਿਆ ਕਾਗਜ਼ ਇਕ ਪਾਸਿਓਂ ਮਸ਼ੀਨ ਵਿਚ

ਜਾਂਦਾ ਹੈ ਅਤੇ ਕੰਮਪੋਜ਼ ਹੋਏ ਮਜ਼ਮੂਨ ਦੀਆਂ ਪਲੇਟਾਂ ਫ਼ਿੱਟ ਕਰਕੇ ਅਤੇ ਮਸ਼ੀਨ ਠੀਕ ਕਰਕੇ, ਬਿਨਾਂ ਕਿਸੇ ਮਨੁੱਖੀ ਦਖ਼ਲ ਦੇ, ਕਾਗ਼ਜ਼ ਦੀ ਜਿਲਦ ਵਾਲੀਆਂ ਪੁਸਤਕਾਂ ਮਸ਼ੀਨ ਦੇ ਦੂਜੇ ਪਾਸਿਓਂ ਨਿਕਲਦੀਆਂ ਹਨ। ਪਿਛਲੇ ਦਸਾਂ ਜਾਂ ਪੰਦਰਾਂ ਵਰ੍ਹਿਆਂ ਵਿਚ ਹੋਈ ਤਰੱਕੀ ਨਾਲ ਧਾਤ ਦੀ ਟਾਈਪ ਵਰਤੇ ਬਗ਼ੈਰ ਹੀ ਛਪਾਈ ਸੰਭਵ ਹੋ ਗਈ ਹੈ। ਪਰ ਫੇਰ ਵੀ, ਖ਼ਾਸ ਤੌਰ ਤੇ ਸਾਡੇ ਦੇਸ਼ ਵਿਚ, ਧਾਤ ਦੀ ਟਾਈਪ ਤੋਂ ਛਪਾਈ ਦਾ ਕੰਮ ਛਪਾਈ ਦੇ ਆਮ ਵਰਤੇ ਜਾਂਦੇ ਤਰੀਕਿਆਂ ਵਿਚੋਂ ਇਕ ਹੈ।

ਪਰ ਇਸ ਤੋਂ ਪਹਿਲਾਂ ਕਿ ਅਸੀਂ ਇਹ ਦੱਸੀਏ ਕਿ ਅੱਜਕਲ੍ਹ ਕਿਤਾਬਾਂ ਕਿਵੇਂ ਤਿਆਰ ਹੁੰਦੀਆਂ ਹਨ, ਅਸੀਂ ਲਿਖਾਰੀ ਵਲ ਆਉਂਦੇ ਹਾਂ, ਜਿਹਨੂੰ ਅਸੀਂ ਇਸ ਕਿਤਾਬ ਦੇ ਸ਼ੁਰੂ ਵਿਚ ਛੱਡਿਆ ਸੀ, ਅਤੇ ਜੋ ਆਪਣੇ ਵਿਚਾਰ ਜਿੰਨੀ ਦੂਰ ਤਕ ਸੰਭਵ ਹੋ ਸਕੇ ਪੁਚਾਉਣ ਦੇ ਤਰੀਕੇ ਲੱਭਦਾ ਹੈ।



ਇਹੋ ਜਿਹੀਆਂ ਛੋਟੀਆਂ ਛਪਾਈ ਮਸ਼ੀਨਾਂ, ਜੋ ਅਕਸਰ 60 ਵਰ੍ਹੇ ਤੋਂ ਵੀ ਵੱਧ ਪੁਰਾਣੀਆਂ ਹਨ, ਸਾਰੇ ਭਾਰਤ ਵਿਚ ਸੈਂਕੜੇ ਪ੍ਰੈਸਾਂ ਵਿਚ ਅਜੇ ਵੀ ਲਾਭਕਾਰੀ ਕੰਮ ਕਰ ਰਹੀਆਂ ਹਨ। ਇਨ੍ਹਾਂ ਨੂੰ ਅਕਸਰ 'ਟਰੈਡਲ' ਆਖਿਆ ਜਾਂਦਾ ਹੈ, ਕਿਉਂਕਿ ਪੈਰਾਂ ਵਾਲੀਆਂ ਸਿਲਾਈ ਮਸ਼ੀਨਾਂ ਵਾਂਗ ਇਹ ਵੀ ਪੈਡਲ ਨਾਲ ਚਲਦੀਆਂ ਹੁੰਦੀਆਂ ਸਨ। ਅੱਜਕਲ੍ਹ ਜ਼ਿਆਦਾਤਰ ਮਸ਼ੀਨਾਂ, ਜਿਵੇਂ ਕਿ ਤਸਵੀਰ ਵਿਚ ਵਿਖਾਇਆ ਗਿਆ ਹੈ, ਬਿਜਲਈ ਮੋਟਰਾਂ ਨਾਲ ਚਲਦੀਆਂ ਹਨ।

# ਲਿਖਾਰੀ, ਪ੍ਰਕਾਸ਼ਕ ਅਤੇ ਕਾਪੀਰਾਈਟ

ਛਪਾਈ ਅਤੇ ਕਾਗਜ਼ ਕਰਕੇ ਪੁਸਤਕ ਦੀਆਂ ਬਹੁਤ ਸਾਰੀਆਂ ਕਾਪੀਆਂ ਬਹੁਤ ਘੱਟ ਮਿਹਨਤ ਅਤੇ ਬਹੁਤ ਥੋੜ੍ਹੇ ਸਮੇਂ ਵਿਚ ਤਿਆਰ ਕਰਨਾ ਸੰਭਵ ਹੋ ਗਿਆ। ਜਦ ਕਿ ਹੱਥ ਨਾਲ ਓਨੀਆਂ ਹੀ ਕਾਪੀਆਂ ਤਿਆਰ ਕਰਨ ਤੇ ਕਿੰਨਾਂ ਹੀ ਸਮਾਂ ਅਤੇ ਮਿਹਨਤ ਲਗ ਜਾਂਦੀ ਸੀ। ਪਰ ਇਹ ਸਿਰਫ਼ ਛਪਾਈ ਮਸ਼ੀਨਾਂ ਰਾਹੀਂ ਹੀ ਹੋ ਸਕਦਾ ਸੀ, ਜਿਨ੍ਹਾਂ ਲਈ ਮਹਿੰਗੇ ਸਾਜ਼-ਸਾਮਾਨ ਮਸ਼ੀਨਰੀ ਅਤੇ ਬਹੁਤ ਸਾਰੇ ਲੋਕਾਂ ਦੇ ਕੰਮ ਕਰਨ ਦੀ ਲੋੜ ਸੀ। ਕਾਗਜ਼ ਅਤੇ ਹੋਰ ਲੋੜੀਂਦੀ ਸਮੱਗ੍ਰੀ ਮੁਹੱਈਆ ਕਰਨ ਅਤੇ ਕਾਪੀਆਂ ਨੂੰ ਜਿਲਦਾਂ ਬੰਨ੍ਹਵਾਉਣ ਤੇ ਵੀ ਕਾਫ਼ੀ ਖ਼ਰਚ ਆਉਂਦਾ ਹੈ। ਜੇ ਲਿਖਾਰੀ ਕੋਲ ਆਪਣੀਆਂ ਪੁਸਤਕਾਂ ਛਪਵਾਉਣ ਲਈ ਪੈਸਾ ਵੀ ਹੋਵੇ, ਤਾਂ ਵੀ ਉਸ ਲਈ ਕੁਝ ਕਾਪੀਆਂ ਤੋਂ ਵੱਧ ਵੇਚਣਾ ਬਹੁਤ ਘੱਟ ਸੰਭਵ ਹੁੰਦਾ ਹੈ।

ਏਥੇ 'ਪਬਲਿਸ਼ਰ' ਜਾਂ ਪ੍ਰਕਾਸ਼ਕ ਦੀ ਲੋੜ ਪੈਂਦੀ ਹੈ। ਲਿਖਾਰੀ, ਆਮ ਤੌਰ ਤੇ ਕੁਝ ਪੈਸਾ ਲੈ ਕੇ ਪਬਲਿਸ਼ਰਾਂ ਨੂੰ ਛਾਪਣ, ਪਬਲਿਸ਼ ਕਰਨ ਅਤੇ ਕਿਤਾਬ ਦੀ ਸ਼ਕਲ ਵਿਚ ਆਪਣੀ ਲਿਖਤ ਵੇਚਣ ਦੇ ਹੱਕ ਦੇ ਦਿੰਦੇ ਹਨ। ਪਬਲਿਸ਼ਰ ਇਹ ਕੰਮ ਇਸ ਆਸ ਨਾਲ ਆਪਣੇ ਜ਼ਿੰਮੇ ਲੈ ਲੈਂਦੇ ਹਨ ਕਿ ਉਹ ਇਹ ਕਿਤਾਬਾਂ ਮੁਨਾਫ਼ਾ ਕਮਾ ਕੇ ਵੇਚ ਸਕਣਗੇ। ਇਸ ਤਰ੍ਹਾਂ ਪਬਲਿਸ਼ਰ ਜਾਂ ਪ੍ਰਕਾਸ਼ਕ ਇਕ ਵਪਾਰੀ ਹੈ, ਜੋ ਆਪਣਾ ਪੈਸਾ ਕਿਤਾਬਾਂ ਛਾਪਣ ਤੇ ਲਾ ਦਿੰਦਾ ਹੈ ਅਤੇ ਉਹਨੂੰ ਆਸ ਹੁੰਦੀ ਹੈ ਕਿ ਉਹ ਇਨ੍ਹਾਂ ਨੂੰ ਮੁਨਾਫ਼ੇ ਤੇ ਵੇਚ ਸਕੇਗਾ। ਹੋਰਨਾਂ ਚੀਜ਼ਾਂ ਦੇ ਉਤਪਾਦਕਾਂ ਵਾਂਗ ਉਹਨੂੰ ਆਪਣੇ ਵਪਾਰ ਵਾਲੀਆਂ ਚੀਜ਼ਾਂ ਸਿਰਫ਼ ਤਿਆਰ ਕਰਨ ਦਾ ਹੀ ਨਹੀਂ, ਬਲਕਿ ਉਨ੍ਹਾਂ ਦੀ ਵਿਕਰੀ ਅਤੇ ਵੰਡ ਦਾ ਵੀ ਪ੍ਰਬੰਧ ਕਰਨਾ ਪੈਂਦਾ ਹੈ।

ਅਸੀਂ ਅਜੇ ਲਿਖਾਰੀ ਦੀ ਗੱਲ ਕੀਤੀ ਹੈ, ਜੋ ਪ੍ਰਕਾਸ਼ਕ ਨੂੰ ਆਪਣੀ ਪੁਸਤਕ ਦੇ ਪ੍ਰਕਾਸ਼ਨ ਦੇ ਹੱਕ ਦਿੰਦਾ ਹੈ। ਇਹਦਾ ਮਤਲਬ ਹੈ ਕਿ ਸਿਰਫ਼ ਲਿਖਾਰੀ ਨੂੰ ਹੀ ਆਪਣੀ ਕਿਰਤ ਦੀਆਂ ਕਾਪੀਆਂ ਤਿਆਰ ਕਰਨ ਅਤੇ ਪੜ੍ਹਨ ਵਾਸਤੇ ਲੋਕਾਂ ਤਕ ਪੁਚਾਉਣ ਦਾ ਹੱਕ ਹੈ। ਲਿਖਾਰੀ ਦਾ ਇਹ ਹੱਕ ਸਾਡੇ ਦੇਸ਼ ਵਿਚ ਅਤੇ ਲਗਭਗ ਹੋਰ ਸਾਰੇ ਦੇਸ਼ਾਂ ਵਿਚ ਕਾਨੂੰਨ ਰਾਹੀਂ ਸੁਰੱਖਿਅਤ ਹੈ। ਇਹਨੂੰ 'ਕਾਪੀ ਰਾਈਟ' ਜਾਂ ਲਿਖਾਰੀ ਦੇ ਰਾਖਵੇਂ ਹੱਕ ਆਖਿਆ ਜਾਂਦਾ ਹੈ ਅਤੇ ਸਾਡੇ ਦੇਸ਼ ਵਿਚ ਇਹ ਹੱਕ ਲਿਖਾਰੀ ਨੂੰ ਆਪਣੀ ਸਾਰੀ ਉਮਰ ਲਈ ਅਤੇ ਉਹਦੀ ਮੌਤ ਤੋਂ ਬਾਅਦ 50 ਵਰ੍ਹੇ ਤਕ ਉਹਦੇ ਉਤਰਾਧਿਕਾਰੀਆਂ ਨੂੰ ਪ੍ਰਾਪਤ ਹੈ। ਇਸ ਮਗਰੋਂ ਕਿਸੇ ਵੀ ਲਿਖਾਰੀ ਦੀਆਂ ਕਿਰਤਾਂ ਦੀਆਂ ਕਾਪੀਆਂ, ਬਿਨਾਂ ਕਿਸੇ ਦੀ ਆਗਿਆ ਲਏ, ਤਿਆਰ ਕੀਤੀਆਂ ਜਾ ਸਕਦੀਆਂ ਹਨ। ਇਸ ਤਰ੍ਹਾਂ ਰਬਿੰਦਰਨਾਥ ਟੈਗੋਰ ਦੀਆਂ ਕਿਰਤਾਂ, ਜੋ 1941 ਵਿਚ ਸੁਰਗਵਾਸ ਹੋਏ ਸਨ, ਅਜੇ ਵੀ ਕਾਪੀਰਾਈਟ ਹੇਠ ਆਉਂਦੀਆਂ ਹਨ; ਲੋਕ ਮਾਨਯ ਤਿਲਕ ਦੀਆਂ ਕਿਰਤਾ, ਜੋ 1920 ਵਿਚ ਗੁਜ਼ਰ ਗਏ ਸਨ, ਨਹੀਂ ਆਉਂਦੀਆਂ।



ਤਸਵੀਰ ਦੇ ਸਾਹਮਣੇ ਵਾਲੇ ਹਿੱਸੇ ਵਿਚ ਕਾਲੀ ਆਫ਼-ਸੈੱਟ ਮਸ਼ੀਨ ਤਰਤੀਬਵਾਰ ਚਾਰ ਰੰਗ ਛਾਪ ਸਕਦੀ ਹੈ। ਤਸਵੀਰ ਵਿਚ ਵੇਲਣਿਆਂ ਦੇ ਚਾਰ ਸੈਟ ਵਿਖਾਏ ਗਏ ਹਨ। ਕੁਝ ਮਸ਼ੀਨਾਂ ਨਾਲੋ-ਨਾਲ ਕਾਗ਼ਜ਼ ਤੇ ਦੋਵੇਂ ਪਾਸੇ ਛਾਪ ਸਕਦੀਆਂ ਹਨ। ਇਸ ਕਿਸਮ ਦੀ ਮਸ਼ੀਨ ਵਲੇਟੇ ਹੋਏ ਕਾਗ਼ਜ਼ ਤੇ ਛਾਪਦੀ ਹੈ। ਹੋਰ ਮਸ਼ੀਨਾਂ ਇਕਹਿਰੀ ਸ਼ੀਟ ਤੇ ਛਾਪਦੀਆਂ ਹਨ। ਪਿਛਲੇ ਪਾਸੇ ਇਹਨਾਂ ਦੇ ਲੱਗੇ ਢੇਰ ਦੇਖੋ। ਕੁਝ ਉੱਤੇ ਸੱਜੇ-ਹੱਥ ਕੋਨੇ ਵਿਚ ਟਰਾਲੀ ਤੇ ਪਏ, ਜੋ ਜਿਲਦਸਾਜ਼ੀ ਵਿਭਾਗ ਵਲ ਲਿਜਾਏ ਜਾ ਰਹੇ ਹਨ।



ਕੌਮਾਂਤਰੀ ਕਾਪੀਰਾਈਟ ਨਿਸ਼ਾਨ। ਏਸ ਨਾਲ ਕਾਪੀਰਾਈਟ ਪ੍ਰਾਪਤ ਵਿਅਕਤੀ ਦਾ ਨਾਂ ਅਤੇ ਲਿਖਤ ਜਾਂ ਪ੍ਰਕਾਸ਼ਨ ਦਾ ਵਰ੍ਹਾ ਕਿਸੇ ਪੁਸਤਕ ਵਿਚ ਛਾਪਣ ਨਾਲ ਇਹ ਹੱਕ ਉਹਨਾਂ ਸਭ ਦੇਸ਼ਾਂ ਵਿਚ ਸੁਰੱਖਿਅਤ ਹੋ ਜਾਂਦਾ ਹੈ ਜਿਹੜੇ ਕੌਮਾਂਤਰੀ ਕਾਪੀਰਾਈਟ ਕਨਵੈਨਸ਼ਨ ਵਿਚ ਸ਼ਾਮਲ ਹਨ।

ਲਿਖਾਰੀਆਂ ਦਾ ਇਹ ਕਾਪੀਰਾਈਟ ਹਮੇਸ਼ਾ ਸੁਰੱਖਿਅਤ ਨਹੀਂ ਸੀ। ਅਸਲ ਵਿਚ, ਛਪਾਈ ਅਤੇ ਪ੍ਰਕਾਸ਼ਨ ਦੇ ਵਿਕਾਸ ਤੋਂ ਪਹਿਲਾਂ, ਇਹਦੀ ਕੋਈ ਏਨੀ ਲੋੜ ਹੀ ਮਹਿਸੂਸ ਨਹੀਂ ਕੀਤੀ ਗਈ। ਇਹਦੀ ਲੋੜ ਉਦੋਂ ਹੀ ਮਹਿਸੂਸ ਹੋਈ, ਜਦੋਂ ਪੁਸਤਕਾਂ ਦੀਆਂ ਕਾਪੀਆਂ ਵੱਡੀ ਗਿਣਤੀ ਵਿਚ ਤਿਆਰੀ ਹੋਣੀਆਂ ਸੌਖੀਆਂ ਹੋ ਗਈਆਂ ਤੇ ਮੁਨਾਫ਼ੇ ਨਾਲ ਵਿਕਣ ਲੱਗ ਪਈਆਂ।

ਕਾਪੀਰਾਈਟ ਪ੍ਰਕਾਸ਼ਕ ਦੀ ਵੀ ਓਨੀ ਹੀ ਰੱਖਿਆ ਕਰਦਾ ਹੈ ਜਿੰਨੀ ਕਿ ਲਿਖਾਰੀ ਦੀ, ਕਿਉਂਕਿ ਏਸ ਨਾਲ ਯਕੀਨ ਹੋ ਜਾਂਦਾ ਹੈ ਕਿ ਇਕ ਵਾਰ ਪ੍ਰਕਾਸ਼ਕ ਨੂੰ ਇਕ ਪੁਸਤਕ ਛਪਣ ਦੇ ਮੁਕੰਮਲ ਹੱਕ ਦੇਣ ਤੋਂ ਬਾਅਦ ਕੋਈ ਵੀ ਹੋਰ ਪ੍ਰਕਾਸ਼ਕ ਇੰਜ ਨਹੀਂ ਕਰ ਸਕਦਾ।

ਬਹੁਤ ਸਾਰੇ ਦੇਸ਼ ਇਕ ਦੂਜੇ ਦੇ ਲਿਖਾਰੀਆਂ ਦੇ ਕਾਪੀਰਾਈਟ ਸੁਰੱਖਿਅਤ ਰਖਣ ਬਾਰੇ ਸਹਿਮਤ ਹਨ, ਜਦ ਕਿ ਬਹੁਤ ਸਾਰਿਆਂ ਨੇ ਅਜੇ ਆਪਣੀ ਸਹਿਮਤੀ ਦੇਣੀ ਹੈ। ਪਰ ਲਗਪਗ ਸਾਰੇ ਦੇਸ਼ਾਂ ਵਿਚ ਹੀ ਉਹਨਾਂ ਦੇ ਆਪਣੇ ਲਿਖਾਰੀਆਂ ਦੇ ਦੇਸ਼ ਅੰਦਰ ਕਾਪੀਰਾਈਟ ਸੁਰੱਖਿਅਤ ਰੱਖਣ ਬਾਰੇ ਕਾਨੂੰਨ ਹਨ।

# ਪੁਸਤਕਾਂ ਵੇਚਣ ਵਾਲਿਆਂ ਨੂੰ ਛੋਟ

ਪ੍ਰਕਾਸ਼ਕ, ਪੁਸਤਕਾਂ ਵੇਚਣ ਵਾਲਿਆਂ ਨੂੰ ਛਪੀਆਂ ਪੁਸਤਕਾਂ ਵੇਚਣ ਵਿਚ ਰੁਚੀ ਲੈਣ ਲਈ ਆਪਣੀਆਂ ਪੁਸਤਕਾਂ ਉਹਨਾਂ ਨੂੰ ਵਪਾਰਕ ਰਿਆਇਤ ਜਾਂ ਛੋਟ ਤੇ ਵੇਚਦੇ ਹਨ, ਜਿਸ ਦਾ ਅਰਥ ਹੈ ਲੋਕਾਂ ਲਈ ਮਿਥੀਆਂ ਗਈਆਂ ਕੀਮਤਾਂ ਨਾਲੋਂ ਘੱਟ ਮੁੱਲ ਤੇ ਵਪਾਰੀਆਂ ਨੂੰ ਪੁਸਤਕਾਂ ਵੇਚਣਾ। ਇਸ ਤਰ੍ਹਾਂ, ਜੇ ਇਕ ਪ੍ਰਕਾਸ਼ਕ ਪੁਸਤਕਾਂ ਵੇਚਣ ਵਾਲਿਆਂ ਨੂੰ 25 ਫ਼ੀ ਸਦੀ ਰਿਆਇਤ ਦੇਂਦਾ ਹੈ, ਤਾਂ ਉਹ ਇਕ ਪੁਸਤਕ, ਜਿਸਦਾ ਮੁੱਲ 10 ਰੁਪਏ ਹੋਏ, ਪੁਸਤਕਾਂ ਵੇਚਣ ਵਾਲਿਆਂ ਨੂੰ 7-50 ਪੈਸੇ ਦੀ ਵੇਚੇਗਾ। ਜਦੋਂ ਪੁਸਤਕਾਂ ਦਾ ਵਪਾਰੀ ਇਸ ਪੁਸਤਕ ਨੂੰ 10 ਰੁਪਏ ਦੀ ਵੇਚਦਾ ਹੈ, ਤਾਂ ਉਹ ਆਪਣੇ ਖਰਚੇ ਪੂਰੇ ਕਰਨ ਅਤੇ ਕੁਝ ਮੁਨਾਫ਼ਾ ਕਮਾਉਣ ਲਈ ਢਾਈ ਰੁਪਏ ਕਮਾ ਲਏਗਾ।

# ਲਿਖਾਰੀਆਂ ਦਾ ਕਿਰਤ-ਫਲ

ਲਿਖਾਰੀਆਂ ਨੂੰ ਕੀ ਮਿਲਦਾ ਹੈ ? ਉਹਨੂੰ ਉਹਦੀ ਕਿਰਤ ਦਾ ਫ਼ਲ ਕਿਵੇਂ ਮਿਲਦਾ ਹੈ ?

ਆਮ ਪ੍ਰਚਲਤ ਤਰੀਕਾ ਜਿਸ ਰਾਹੀਂ ਪ੍ਰਕਾਸ਼ਕ ਲਿਖਾਰੀ ਨੂੰ, ਉਹਦੀ ਕਿਰਤ ਛਾਪਣ ਤੇ ਵੇਚਣ ਲਈ ਆਗਿਆ ਦੇਣ ਵਾਸਤੇ ਅਦਾਇਗੀ ਕਰਦਾ ਹੈ, ਰਾਇਲਟੀ ਜਾਂ ਕਿਰਤ-ਫ਼ਲ ਹੈ। ਕਿਰਤ-ਫ਼ਲ ਉਹ ਅਦਾਇਗੀ ਹੈ, ਜੋ ਕਿਸੇ ਹੋਰ ਦੇ ਵਿਚਾਰ ਜਾਂ ਕਿਰਤ ਲਈ ਦਿਤੀ ਜਾਂਦੀ ਹੈ। ਪੁਸਤਕਾਂ ਦੇ ਸਬੰਧ ਵਿਚ, ਇਹ ਆਮ ਤੌਰ ਤੇ ਪੁਸਤਕਾਂ ਦੀਆਂ ਸਾਰੀਆਂ ਵਿਕੀਆਂ ਕਾਪੀਆਂ ਦੀ ਕੁਲ ਕੀਮਤ ਦੇ ਫ਼ੀ ਸਦੀ ਹਿਸੇ ਦੇ ਹਿਸਾਬ ਨਾਲ ਜੋੜਿਆ ਜਾਂਦਾ ਹੈ। ਇਸ ਕਰ ਕੇ, ਇਕ ਲਿਖਾਰੀ ਦੀਆਂ ਜਿੰਨੀਆਂ ਵਧੇਰੇ ਕਾਪੀਆਂ ਵਿਕਣਗੀਆਂ, ਉਨੀ ਉਸ ਨੂੰ ਕਿਰਤ-ਫ਼ਲ ਦੇ ਰੂਪ ਵਿਚ ਵਧੇਰੇ ਅਦਾਇਗੀ ਹੋਵੇਗੀ। ਮਿਸਾਲ ਦੇ ਤੌਰ ਤੇ, 10 ਰੁਪਏ ਦੇ ਮੁੱਲ ਦੀ ਇਕ ਕਿਤਾਬ ਤੇ 10 ਫ਼ੀ ਸਦੀ ਕਿਰਤ-ਫ਼ਲ ਇਕ ਰੁਪਿਆ ਹੋਏਗਾ, ਅਰਥਾਤ ਪ੍ਰਕਾਸ਼ਕ ਲਿਖਾਰੀ ਨੂੰ ਹਰ ਇਕ ਕਿਤਾਬ ਵਿਕਣ ਪਿਛੇ ਇਕ ਰੁਪਿਆ ਦਏਗਾ। ਛਪਾਈ ਅਤੇ ਪ੍ਰਕਾਸ਼ਨ ਦੇ ਕੰਮ ਦੇ ਵਿਕਸਤ ਹੋਣ ਨਾਲ ਹੀ ਲਿਖਾਰੀਆਂ ਲਈ ਪੈਸਾ ਕਮਾਉਣਾ ਸੰਭਵ ਹੋਇਆ—ਅਤੇ ਕਈ ਵਾਰ ਉਹਨਾਂ ਦੀਆਂ ਕਿਰਤਾਂ ਰਾਹੀਂ ਰੋਜ਼ੀ ਕਮਾਉਣੀ ਵੀ ਸੰਭਵ ਹੋਈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਜੇ ਲਿਖਾਰੀ ਅਤੇ ਪ੍ਰਕਾਸ਼ਕ ਆਪਸ ਵਿਚ ਸਹਿਮਤ ਹੋਣ, ਤਾਂ ਲਿਖਾਰੀ ਨੂੰ ਹੋਰਨਾਂ ਢੰਗਾਂ ਰਾਹੀਂ ਵੀ ਅਦਾਇਗੀ ਕੀਤੀ ਜਾ ਸਕਦੀ ਹੈ। ਮਿਸਾਲ ਦੇ ਤੌਰ ਤੇ, ਛਪੀਆਂ ਜਾਂ ਵਿਕੀਆਂ ਕਾਪੀਆਂ ਦੀ ਗਿਣਤੀ ਨੂੰ ਲਾਂਭੇ ਰਖ ਕੇ, ਇਕ ਨਿਸਚਤ ਰਕਮ ਤਾਂ ਅਦਾ ਕੀਤੀ ਜਾ ਸਕਦੀ ਹੈ; ਨਿਸਚਤ ਕਾਪੀਆਂ ਛਾਪਣ ਲਈ ਇਕ ਨਿਸਚਤ ਰਕਮ ਦਿਤੀ ਜਾ ਸਕਦੀ ਹੈ; ਜਾਂ ਕਦੇ-ਕਦਾਈਂ ਇਕ ਪ੍ਰਕਾਸ਼ਕ ਲਿਖਾਰੀ ਨੂੰ ਓਦੋਂ ਤਕ ਕੁਝ ਨਹੀਂ ਦਿੰਦਾ ਜਦੋਂ ਤਕ ਉਹ ਤਿਆਰ ਪੁਸਤਕ ਤੇ ਹੋਇਆ ਆਪਣਾ ਖ਼ਰਚ ਪੂਰਾ ਨਹੀਂ ਕਰ ਲੈਂਦਾ ਅਤੇ ਮੁਨਾਫ਼ਾ ਲਿਖਾਰੀ ਨਾਲ ਵੰਡ ਲੈਂਦਾ ਹੈ।

ਪ੍ਰਕਾਸ਼ਕ ਨੂੰ ਅਪਣੀਆਂ ਪੁਸਤਕਾਂ ਦੀਆਂ ਕੀਮਤਾਂ ਮਿਥਣ ਲਈ ਪੁਸਤਕਾਂ ਤਿਆਰ ਕਰਨ ਦੇ ਖ਼ਰਚ ਅਤੇ ਹੋਰ ਖ਼ਰਚਿਆਂ ਦੇ ਨਾਲ-ਨਾਲ ਪੁਸਤਕਾਂ ਵੇਚਣ ਵਾਲਿਆਂ ਨੂੰ ਦਿਤੀ ਜਾਣ ਵਾਲੀ ਰਿਆਇਤ ਅਤੇ ਲਿਖਾਰੀ ਦੇ ਕਿਰਤ-ਫ਼ਲ ਨੂੰ ਵੀ ਧਿਆਨ ਵਿਚ ਰਖਣਾ ਪੈਂਦਾ ਹੈ।



ਦਿੱਲੀ ਵਿਚ ਨੈਸ਼ਨਲ ਬੁਕ ਟਰੱਸਟ ਦੀ ਬੁਕ-ਸ਼ਾਪ

# ਸੰਪਾਦਕ

ਪ੍ਰਕਾਸ਼ਕ, ਸੰਪਾਦਕਾਂ ਤੋਂ ਕੰਮ ਲੈਂਦੇ ਹਨ ਜੋ ਉਹਨਾਂ ਨੂੰ ਇਸ ਬਾਰੇ ਸਲਾਹ ਦੇਂਦੇ ਹਨ ਕਿ ਉਹ ਕਿਹੜੀਆਂ ਪੁਸਤਕਾਂ ਛਾਪਣ ਲਈ ਪ੍ਰਵਾਨ ਕਰਨ ਅਤੇ ਠੀਕ ਲਿਖਾਰੀਆਂ ਕੋਲੋਂ ਠੀਕ ਪੁਸਤਕਾਂ ਲਿਖਵਾਉਣ ਵਿਚ ਵੀ ਮਦਦ ਦੇਂਦੇ ਹਨ । ਪ੍ਰਕਾਸ਼ਕ ਇਹ ਫੈਸਲਾ ਕਰਨ ਸਮੇਂ ਕਿ ਉਹ ਪੁਸਤਕ ਨੂੰ ਛਾਪਣ ਲਈ ਪ੍ਰਵਾਨ ਕਰੇ ਜਾਂ ਨਾ, ਦੋ ਗੱਲਾਂ ਨੂੰ ਧਿਆਨ ਵਿਚ ਰਖਣਾ ਪੈਂਦਾ ਹੈ ਕਿ ਕੀ ਪੁਸਤਕ ਚੰਗੀ ਕਿਸਮ ਦੀ ਹੈ ਅਤੇ ਕੀ ਉਹ ਸਾਰੀਆਂ ਕਾਪੀਆਂ ਜਾਂ ਬਹੁਤ ਸਾਰੀਆਂ ਕਾਪੀਆਂ ਛੇਤੀ ਹੀ ਵਿਕ ਜਾਣ ਦੀ ਆਸ ਰਖ ਸਕਦਾ ਹੈ ।

ਸੰਪਾਦਕ ਦਾ ਅਗਲਾ ਕੰਮ ਲਿਖਾਰੀ ਦੀ ਹੱਥ-ਲਿਖਤ (ਸੰਖੇਪ ਵਿਚ Ms; ਬਹੁਵਚਨ Mss) ਨੂੰ ਪ੍ਰੈਸ ਲਈ ਤਿਆਰ ਕਰਨਾ ਹੈ । ਉਹ ਸਾਰੀ ਪੁਸਤਕ ਨੂੰ ਪਾਠਕਾਂ ਨੂੰ ਧਿਆਨ ਵਿਚ ਰਖ ਕੇ ਖ਼ੁਦ ਖ਼ਿਆਲ ਨਾਲ ਪੜ੍ਹੇਗਾ । ਜੇ ਉਹ ਜ਼ਰੂਰੀ ਸਮਝੇ, ਤਾਂ ਉਹ ਲਿਖਾਰੀ ਨੂੰ ਕਝ ਤਬਦੀਲੀਆਂ ਦਾ ਸੁਝਾਅ ਦੇ ਸਕਦਾ ਹੈ ਜਿਸ ਨਾਲ ਪੁਸਤਕ ਵਧੇਰੇ ਪੜ੍ਹਨਯੋਗ ਅਤੇ ਸਪੱਸ਼ਟ ਹੋ ਜਾਂਦੀ ਹੋਏ । ਇਹ ਤਬਦੀਲੀਆਂ ਪੁਸਤਕ ਦੇ ਕੁਝ ਹਿਸਿਆਂ ਨੂੰ ਕਟਣ ਜਾਂ ਕੁਝ ਹੋਰ ਲਿਖਣ ਜਾਂ ਕੁਝ ਹਿਸੇ ਨੂੰ ਛੋਟਾ ਕਰਨ ਬਾਰੇ ਹੋ ਸਕਦੀਆਂ ਹਨ । ਜਾਂ ਤਾਂ ਇਹ ਕਰਦੇ ਵੇਲੇ ਜਾਂ ਦੂਜੀ ਵਾਰੀ Ms (ਹੱਥ-ਲਿਖਤ) ਹੋਰਨਾਂ ਗੱਲਾਂ ਤੋਂ ਇਲਾਵਾ ਸ਼ਬਦ ਜੋੜ, ਵਿਆਕਰਣ, ਇਕਸੁਰਤਾ ਅਤੇ ਪੂਰਨਤਾ ਦੇ ਪੱਖੋਂ ਚੈਕ ਕੀਤੀ ਜਾਂਦੀ ਹੈ । ਜਿਸ ਤਰ੍ਹਾਂ ਪਾਠ ਪੁਸਤਕਾਂ ਨੂੰ ਛਾਪਣਾ ਹੁੰਦਾ ਹੈ, ਉਸ ਬਾਰੇ ਛਾਪਕ ਨੂੰ ਦਿਤੀਆਂ ਜਾਣ ਵਾਲੀਆਂ ਹਦਾਇਤਾਂ ਵੀ ਉਤੇ ਹੀ ਲਿਖ ਦਿਤੀਆਂ ਜਾਂਦੀਆਂ ਹਨ । ਦੂਜੇ ਕੰਮ ਨੂੰ 'ਕਾਪੀ ਐਡੀਟਿੰਗ' ਜਾਂ 'ਲਿਖਤ-ਸੰਪਾਦਨ' ਆਖਦੇ ਹਨ, ਕਿਉਂ ਜੋ ਛਾਪਕ ਨੂੰ ਦਿਤੀ ਜਾਣ ਵਾਲੀ Mss ਅਤੇ ਹੋਰ ਸਮੱਗ੍ਰੀ ਨੂੰ ਉਹ 'ਕਾਪੀ' ਆਖਦੇ ਹਨ ।

# ਕੰਪੋਜ਼ਿੰਗ ਅਤੇ ਪਰੂਫ਼

ਹੁਣ ਪ੍ਰੋਡਕਸ਼ਨ ਵਿਭਾਗ ਦਾ ਕੰਮ ਸ਼ੁਰੂ ਹੁੰਦਾ ਹੈ ਜੋ ਕਿ Ms ਨੂੰ, ਕਿਤਾਬ ਦੇ ਡੀਜ਼ਾਈਨ, ਵਰਤੀ ਜਾਣ ਵਾਲੀ ਟਾਈਪ, ਉਹਨਾਂ ਨੂੰ ਵਰਤਣ ਦੇ ਢੰਗ, ਜਿਸ ਤਰੀਕੇ ਨਾਲ ਵਰਕੇ ਕਿਤਾਬ ਵਿਚ ਹੋਣੇ ਚਾਹੀਦੇ ਹਨ ਅਤੇ ਬਹੁਤ ਸਾਰੇ ਹੋਰ ਮਾਮਲਿਆਂ ਸਬੰਧੀ ਪੂਰੀਆਂ ਹਦਾਇਤਾਂ ਸਮੇਤ ਛਾਪਕ ਕੋਲ ਪੁਚਾਉਂਦਾ ਹੈ।

ਇਕ ਮੋਨੋਟਾਈਪ ਕੰਪੋਜ਼ਿੰਗ ਮਸ਼ੀਨ ਦਾ ਕੀਬੋਰਡ। ਜਿਵੇਂ ਕਿ ਤਸਵੀਰ ਵਿਚ ਦਿਖਾਇਆ ਗਿਆ ਹੈ, ਇਕ ਲੰਮੇ ਵਲ੍ਹੇਟੇ ਕਾਗਜ਼ ਤੇ ਮੋਰੀਆਂ ਦੇ ਨਮੂਨੇ ਵਾਲਾ ਇਕ ਕੋਡ ਬਣ ਜਾਂਦਾ ਹੈ। ਰੋਲ ਨਾਲ ਫਿਰ ਟਾਈਪ ਢਲਦਾ ਹੈ ਜੋ ਅਗਲੇ ਚਿੱਤਰ ਵਿਚ ਦਿਖਾਇਆ ਗਿਆ ਹੈ।





ਇਕ ਮੋਨੋਟਾਈਪ ਕੈਸਟਰ। ਗੋਲ ਵਲੇਟੇ ਕਾਗਜ਼ ਤੇ ਮੋਰੀਆਂ ਵਾਲੇ ਕੋਡ ਤੋਂ ਇਹ ਮਸ਼ੀਨ, ਇਕ-ਇਕ ਲਫ਼ਜ਼ ਲਈ ਟਾਈਪ ਤਿਆਰ ਕਰਦੀ ਹੈ ਅਤੇ ਇਸ ਨੂੰ ਤਸਵੀਰ ਦੇ ਉਤੇ ਸਜੇ ਪਾਸੇ ਟਰੇਅ ਵਿਚ ਲਾਈਨ ਵਿਚ ਰੁਕ-ਸਿਰ ਕਰਦੀ ਹੈ।



ਇਕ ਮੋਨੋਟਾਈਪ ਫ਼ੋਟੋਸੈਟਿੰਗ ਕੀਬੋਰਡ

ਜ਼ਾਹਿਰਾ ਤੌਰ ਤੇ ਛਾਪਕ ਜੋ ਸਭ ਤੋਂ ਪਹਿਲਾਂ ਕੰਮ ਕਰਦਾ ਹੈ, ਉਹ ਹੈ ਪੁਸਤਕ ਨੂੰ ਟਾਈਪ ਵਿਚ ਸੈੱਟ ਕਰਨਾ ਜਾਂ ਕੰਮਪੋਜ ਕਰਨਾ। ਸਾਡੇ ਦੇਸ਼ ਵਿਚ ਅਤੇ ਖ਼ਾਸ ਕਰਕੇ ਭਾਰਤੀ ਭਾਸ਼ਾਵਾਂ ਵਿਚ, ਇਹ ਅਕਸਰ ਹੱਥ ਨਾਲ ਕੰਮਪੋਜ਼ਿਟਰਾਂ ਵਲੋਂ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਜਿਵੇਂ ਗਟਨਬਰਗ ਨੇ ਕੀਤਾ ਸੀ। ਇਸ ਪੁਸਤਕ ਦੀਆਂ ਹਿੰਦੀ, ਉਰਦੂ ਅਤੇ ਅੰਗਰੇਜ਼ੀ ਸੰਸਕਰਣਾਂ ਨੂੰ ਛੱਡ ਕੇ, ਬਾਕੀ ਸੰਸਕਰਣਾਂ ਹੱਥ ਨਾਲ ਟਾਈਪ ਜੋੜ ਕੇ ਤਿਆਰ ਕੀਤੀਆਂ ਗਈਆਂ ਹਨ। ਪਰ, ਹੁਣ ਲਗਭਗ ਸਭ ਭਾਰਤੀ ਭਾਸ਼ਾਵਾਂ ਲਈ ਮਸੀਨ-ਸੈਟਿੰਗ ਆਮ ਕੀਤੀ ਜਾਂਦੀ ਹੈ। ਸੈਟਿੰਗ-ਮਸ਼ੀਨਾਂ ਦੇ ਕੀਬੋਰਡ, ਜੋ ਟਾਈਪ ਮਸ਼ੀਨਾਂ ਵਰਗੇ ਹੁੰਦੇ ਹਨ ਅਤੇ ਉਨ੍ਹਾਂ ਤੇ ਟਾਈਪ ਕੀਤੀ ਜਾਂਦੀ ਹੈ, ਤਾਜ਼ਾ ਟਾਈਪ ਦੇ ਅੱਖਰ, ਲਫ਼ਜ਼ ਅਤੇ ਸਤਰਾਂ ਆਪਣੇ ਆਪ ਸੈਟ ਹੋ ਜਾਂਦੀਆਂ ਹਨ—ਟਾਈਪ ਤੋਂ ਇਹ ਲਫ਼ਜ਼ ਬਾ-ਲਫ਼ਜ਼ ਜਾਂ ਸਤਰ ਤੋਂ ਸਤਰ ਪੰਘਰੀ ਹੋਈ ਧਾਤ ਤੋਂ ਜਦੋਂ ਲੋੜ ਹੋਏ ਤਿਆਰ ਹੋ ਜਾਂਦੇ ਹਨ।

ਇਕ ਲਾਈਨੋਟਾਈਪ ਟਾਈਪਸੈਟਿੰਗ ਮਸੀਨ, ਜੋ ਟਾਈਪ ਨੂੰ ਨਿੱਗਰ ਸੱਤਰਾਂ ਵਿਚ ਸੈੱਟ ਕਰਦੀ ਹੈ।
ਇਹ ਤਸਵੀਰ ਦੇ ਖੱਬੇ ਹੱਥ, ਕੀਬੋਰਡ ਦੇ ਥਲੇ, ਟਰੇਅ ਵਿਚ ਇਕੱਠੇ ਹੁੰਦੇ ਜਾਂਦੇ ਹਨ। ਟਰੇਅ ਤੋਂ,
☜ ਇਹ ਸਤਰਾਂ ਸਮੇਂ-ਸਮੇਂ ਗੈਲੀ ਟਰੇਆਂ ਵਿਚ ਜਾਂਦੀ ਜਾਂਦੀਆਂ ਹਨ।



ਹੱਥ ਦੀ ਕੰਪੋਜ਼ਿੰਗ ਕੰਪੋਜ਼ ਕਰਕੇ ਉਨ੍ਹਾਂ ਨੂੰ ਗੇਲੀ-ਟਰੇਅ ਵਿਚ ਰਖ ਦਿਤਾ ਜਾਂਦਾ ਹੈ । ਗੇਲੀ ਟਰੇਅ ਦਾ ਚਿੱਤਰ ਅਗਲੇ ਸਫ਼ੇ ਤੇ ਹੈ ।

ਪਰ, ਜਿਵੇਂ ਕਿ ਪਹਿਲਾਂ ਆਖਿਆ ਜਾ ਚੁੱਕਾ ਹੈ, ਇਸ ਤੋਂ ਅਗੇ ਵੀ ਵਿਕਾਸ ਹੋਇਆ ਹੈ । ਧਾਤ ਦੀ ਟਾਈਪ, ਛਪਾਈ ਵਾਸਤੇ ਹੁਣ ਜ਼ਰੂਰੀ ਨਹੀਂ । ਅਜੋਕੀਆਂ ਕੀਬੋਰਡ ਮਸ਼ੀਨਾਂ, ਟਾਈਪ ਨਹੀਂ, ਬਲਕਿ ਤਰਤੀਬਵਾਰ ਸਤਰਾਂ ਵਿਚ ਫ਼ਿਲਮ ਤੇ ਫ਼ੋਟੋ ਨੈਗੇਟਿਵ ਸੈੱਟ ਕਰਦੀਆਂ ਹਨ । ਇਸ ਪੁਸਤਕ ਦੀਆਂ ਹਿੰਦੀ ਅਤੇ ਅੰਗਰੇਜ਼ੀ ਐਡੀਸ਼ਨਾਂ ਇਸੇ ਤਰੀਕੇ ਨਾਲ 'ਫ਼ੋਟੋ ਸੈੱਟ' ਜਾਂ 'ਫ਼ਿਲਮ ਸੈੱਟ' ਕੀਤੀਆਂ ਗਈਆਂ ਹਨ । ਬੇਸ਼ੱਕ ਇਨ੍ਹਾਂ ਦੀ ਛਪਾਈ ਲਈ ਵਰਤਿਆ ਗਿਆ ਤਰੀਕਾ ਗਟਨਬਰਗ ਦੇ ਤਰੀਕੇ ਨਾਲੋਂ ਬਿਲਕੁੱਲ ਵੱਖਰਾ ਹੈ । ਇਹਦਾ ਸੰਖੇਪ ਜਿਹਾ ਵਰਨਣ ਮਗਰੋਂ ਕੀਤਾ ਜਾਏਗਾ ।

ਧਾਤ ਦੀ ਟਾਈਪ ਵਿਚ ਸੈੱਟ ਕੀਤਾ ਗਿਆ ਮੈਟਰ, ਲੰਮੀਆਂ ਟਰੇਆਂ (ਜਿਨ੍ਹਾਂ ਨੂੰ ਗੇਲੀਆਂ ਆਖਦੇ ਹਨ) ਵਿਚ ਰਖਿਆ ਜਾਂਦਾ ਹੈ, ਜਾਂ ਫ਼ੋਟੋਸੈੱਟਿੰਗ ਵਿਚ ਲੰਮੀਆਂ ਨੈਗੇਟਿਵ ਫ਼ਿਲਮਾਂ ਵਿਚ ਰਖਿਆ ਜਾਂਦਾ ਹੈ । ਟਾਈਪ ਦੇ ਕੱਚੇ ਛਾਪੇ ਜਾਂ ਪਰਿੰਟ ਆਮ ਤੌਰ ਤੇ ਇਕ ਵੇਲਣ ਨਾਲ ਹੱਥ ਨਾਲ ਸਿਆਹੀ ਲਾ ਕੇ ਅਤੇ ਹੱਥ ਨਾਲ ਚਲਾਉਣ ਵਾਲੀ ਮਸ਼ੀਨ ਤੇ ਤਿਆਰ ਕੀਤੇ ਜਾਂਦੇ ਹਨ, ਜਾਂ ਫ਼ਿਲਮ ਸੈੱਟਿੰਗ ਵਿਚ ਕੱਚੇ ਛਾਪੇ ਸਸਤੇ ਫ਼ਿਲਮੀ ਕਾਗ਼ਜ਼ ਤੇ ਉਤਾਰੇ ਜਾਂਦੇ ਹਨ । ਦੋਵਾਂ ਤਰੀਕਿਆਂ ਵਿਚ ਹੀ ਇਨ੍ਹਾਂ ਛਾਪਿਆਂ ਨੂੰ 'ਗੇਲੀ ਪਰੂਫ਼' ਆਖਦੇ ਹਨ । ਪਰੂਫ਼ ਸ਼ਬਦ ਛਾਪਕਾਂ ਵਲੋਂ ਮੈਟਰ ਨੂੰ ਥੋੜ੍ਹੀ ਮਾਤਰਾ ਵਿਚ, ਚੈੱਕ ਕਰਨ ਅਤੇ ਸੋਧ ਕਰਨ ਲਈ ਛਾਪਣ ਵਾਸਤੇ ਵਰਤਿਆ ਜਾਂਦਾ ਹੈ ।

ਗੈਲੀ ਪਰੂਫ਼ ਪ੍ਰਕਾਸ਼ਕ ਵਲੋਂ ਅਤੇ ਆਮ ਤੌਰ ਤੇ ਲਿਖਾਰੀ ਵਲੋਂ ਵੀ ਚੈੱਕ ਕੀਤੇ ਜਾਂਦੇ ਹਨ। ਇਹ ਪਰੂਫ਼, ਤਸਵੀਰਾਂ ਤੇ ਰੇਖ-ਚਿੱਤਰਾਂ ਦੀ ਥਾਂ, ਸਿਰਲੇਖਾਂ ਦਾ ਤਰੀਕਾ ਅਤੇ ਥਾਂ, ਵਰਕਿਆਂ ਦਾ ਆਕਾਰ ਅਤੇ ਗੈਲੀਆਂ ਨੂੰ ਵਰਕਿਆਂ ਵਿਚ ਵੰਡਣ ਅਤੇ ਤੋੜਨ ਬਾਰੇ ਸਾਰੀਆਂ ਹਦਾਇਤਾਂ ਸਮੇਤ ਸਾਰੀਆਂ ਗ਼ਲਤੀਆਂ ਕੱਢ ਕੇ ਛਾਪਕ ਨੂੰ ਮੋੜ ਦਿਤੇ ਜਾਂਦੇ ਹਨ।

ਵਰਕੇ ਬਣਾਉਣ ਤੋਂ ਬਾਅਦ, ਫੇਰ ਪਰੂਫ਼ ਕੱਢੇ ਜਾਂਦੇ ਹਨ ਅਤੇ ਚੈੱਕ ਕੀਤੇ ਜਾਂਦੇ ਹਨ, ਅਤੇ ਅਕਸਰ ਗ਼ਲਤੀਆਂ ਕੱਢਣ ਬਾਅਦ ਇਕ ਵਾਰ ਫੇਰ ਪਰੂਫ਼ ਨਿਕਲਦੇ ਹਨ। ਜਦੋਂ ਪ੍ਰਕਾਸ਼ਕ ਅਤੇ ਲਿਖਾਰੀ ਦੀ ਤਸੱਲੀ ਹੋ ਜਾਂਦੀ ਹੈ ਕਿ ਸਾਰੀਆਂ ਕੱਢੀਆਂ ਗਈਆਂ ਗ਼ਲਤੀਆਂ ਠੀਕ ਕਰ ਲਈਆਂ ਗਈਆਂ ਨੇ ਜਾਂ ਛਾਪਣ ਤੋਂ ਪਹਿਲਾਂ ਠੀਕ ਕਰ ਲਈਆਂ ਜਾਣਗੀਆਂ, ਤਾਂ ਪ੍ਰਕਾਸ਼ਕ ਛਾਪਕ ਨੂੰ ਛਾਪੀਆਂ ਜਾਣ ਵਾਲੀਆਂ ਕਾਪੀਆਂ ਦੀ ਗਿਣਤੀ ਦੱਸਦਾ ਹੈ।



ਇਕ ਗੈਲੀ ਟਰੇਅ



ਗੈਲੀਆਂ ਨੂੰ ਵਰਕਿਆਂ ਵਿਚ ਵੰਡਿਆ ਗਿਆ ਹੈ

# ਇਮਪੋਜ਼ੀਸ਼ਨ

ਪ੍ਰਿੰਟਿੰਗ ਪ੍ਰੈਸਾਂ ਨੇ ਗਟਨਬਰਗ ਦੇ ਵੇਲੇ ਤੋਂ ਹੁਣ ਤਕ ਕਾਫ਼ੀ ਤਰੱਕੀ ਕੀਤੀ ਹੈ ਅਤੇ ਬਹੁਤ ਸਾਰੀਆਂ ਪ੍ਰੈਸਾਂ 65 X 86 ਸੈਂਟੀਮੀਟਰ ਆਕਾਰ ਦੇ ਕਾਗਜ਼ ਤੇ ਇਸ ਪੁਸਤਕ ਦੇ ਆਕਾਰ ਦੇ ਕਾਗਜ਼ ਦੇ ਇਕ ਪਾਸੇ ਇਕੋ ਵੇਲੇ 16 ਵਰਕੇ ਛਾਪ ਸਕਦੀਆਂ ਹਨ। ਅਜਿਹੀ ਮਸ਼ੀਨ ਇਸ ਕਿਤਾਬ ਨੂੰ ਸਿਰਫ਼ ਚਾਰ ਵਾਰੀ ਚਲਣ ਨਾਲ ਹੀ ਛਾਪ ਸਕਦੀ ਹੈ। ਇਹੋ ਜਿਹੀਆਂ ਮਸ਼ੀਨਾਂ ਵੀ ਹਨ, ਜੋ ਕਾਗਜ਼ ਦੇ ਦੋਵੇਂ ਪਾਸੇ ਇਕੋ ਵੇਲੇ ਜਾਂ ਤਰਤੀਬਵਾਰ ਛੇਤੀ ਹੀ ਛਾਪ ਦਿੰਦੀਆਂ ਹਨ। ਕਾਲੀਆਂ ਅਤੇ ਚਿੱਟੀਆਂ ਤਸਵੀਰਾਂ ਅਤੇ ਰੇਖਾ-ਚਿੱਤਰ, ਲਿਖਾਈ ਦੇ ਨਾਲ ਹੀ ਛਾਪੀਆਂ ਜਾ ਸਕਦੀਆਂ ਹਨ; ਰੰਗਦਾਰ ਤਸਵੀਰਾਂ ਵੱਖਰੇ-ਵੱਖਰੇ ਛਾਪਿਆਂ ਵਿਚ ਛਾਪਣੀਆਂ ਪੈਂਦੀਆਂ ਹਨ।

ਪਰ, ਸੌਖੀ ਤਰ੍ਹਾਂ ਸਮਝਣ ਲਈ, ਅਸੀਂ ਫ਼ਰਜ਼ ਕਰ ਲੈਂਦੇ ਹਾਂ ਕਿ ਸਾਡੀ ਮਸ਼ੀਨ ਇਕ ਵੇਲੇ ਚਾਰ ਹੀ ਵਰਕੇ ਛਾਪ ਸਕਦੀ ਹੈ।





ਏਸੇ ਵਰਗੀ ਇਕ ਆਫ਼ਸੈੱਟ ਮਸ਼ੀਨ ਜਿਸ ਤੇ ਇਸ ਪੁਸਤਕ ਦੇ ਹਿੰਦੀ ਅਤੇ ਅੰਗਰੇਜ਼ੀ ਸੰਸਕਰਣ
ਅਤੇ ਸਾਰੇ ਸੰਸਕਰਣਾਂ ਲਈ ਤਸਵੀਰਾਂ ਛਪੀਆਂ ਸਨ ।

ਛਪਾਈ ਵਾਸਤੇ ਫਿੱਟ ਕੀਤਾ ਇਕ ਅੱਠ ਵਰਕਿਆਂ ਵਾਲਾ ਫ਼ਰਮਾ। ਵੇਖੋ ਧਾਤ ਦੇ ਫ਼ਰੇਮ ਨੂੰ ਲਕੜੀ ਨਾਲ ਕਿਵੇਂ ਜੋੜਿਆ ਗਿਆ ਹੈ। ਗੋਲ ਹਿੱਸਿਆਂ ਵਿਚਲੀ ਮੋਰੀ ਵਿਚ ਇਕ ਚਾਬੀ ਫ਼ਿੱਟ ਹੁੰਦੀ ਹੈ। ਇਸ ਨਾਲ ਧਾਤ ਦਾ ਫ਼ਰੇ। ਕੱਸਿਆ ਜਾਂ ਢਿੱਲਾ ਕੀਤਾ ਜਾ ਸਕਦਾ ਹੈ।




ਵਰਕਿਆਂ ਨੂੰ ਠੀਕ ਤਰਤੀਬਵਾਰ ਛਾਪਣਾ। (ਹੇਠਾਂ ਲਿਖੀਆਂ ਹਦਾਇਤਾਂ ਤੇ ਅਮਲ ਕਰੋ।) ਕਾਲੇ ਰੰਗ ਦੇ ਨੰਬਰ ਤਸਵੀਰ ਵਿਚ ਵਖਾਈ ਸ਼ੀਟ ਦਾ ਸਿੱਧਾ ਪਾਸਾ ਦਰਸਾਉਂਦੇ ਹਨ; ਅਤੇ ਦੂਜੇ ਰੰਗ ਵਿਚ ਛਪੇ ਨੰਬਰ, ਸ਼ੀਟ ਦੇ ਦੂਜੇ ਪਾਸੇ, ਇਨ੍ਹਾਂ ਵਰਕਿਆਂ ਦਾ ਦੂਜਾ ਪਾਸਾ ਦਰਸਾਉਂਦੇ ਹਨ।

ਕਾਗ਼ਜ਼ ਦੀ ਇਕ ਚੌਰਸ ਸ਼ੀਟ ਲਓ : ਲੰਮੇ ਪਾਸਿਓਂ ਇਹਨੂੰ ਉਤੋਂ ਹੇਠਾਂ ਤਕ ਦੂਹਰਾ ਕਰ ਲਓ; ਫੇਰ ਖੱਬਿਓਂ ਸਜੇ ਪਾਸੇ ਛੋਟੇ ਪਾਸਿਓਂ ਦੂਹਰਾ ਕਰੋ; ਅਤੇ ਫੇਰ ਸਿਰੇ ਕੱਟਣ ਤੋਂ ਬਿਨਾਂ, 1 ਤੋਂ 8 ਤਕ ਬਣਾਏ ਵਰਕਿਆਂ ਤੇ ਨੰਬਰ ਲਾਓ, ਅਤੇ ਸ਼ੀਟ ਨੂੰ ਖੋਲ੍ਹੋ। ਤੁਸੀਂ ਵੇਖੋਗੇ ਕਿ ਇਕ ਪਾਸੇ ਖ਼ਾਸ ਪੋਜ਼ੀਸ਼ਨ ਵਿਚ ਛਪਣ ਵਾਲੇ 1,4,5, ਅਤੇ 8 ਨੰਬਰ ਵਰਕੇ ਹੋਣਗੇ ਅਤੇ ਦੂਜੇ ਪਾਸੇ ਪੋਜ਼ੀਸ਼ਨ ਵਿਚ 2,3,6 ਅਤੇ 7 ਨੰਬਰ ਵਰਕੇ ਹੋਣਗੇ, ਜਿਸ ਤੋਂ ਇਹ ਯਕੀਨੀ ਹੋ ਜਾਏਗਾ ਕਿ ਜੇ ਸ਼ੀਟ ਨੂੰ ਤਸਵੀਰ ਅਨੁਸਾਰ ਤਹਿ ਕੀਤਾ ਜਾਏ, ਤਾਂ ਵਰਕੇ ਠੀਕ ਤਰਤੀਬ

ਵਿਚ ਹੋਣਗੇ ਅਤੇ ਸਾਰੇ ਸਿੱਧੇ ਰੁਕ ਹੋਣਗੇ । ਇਸ ਲਈ, ਛਾਪਕ, ਵਰਕਿਆਂ ਨੂੰ ਇਕ ਦੂਜੇ ਤੇ ਇੰਮਪੋਜ਼ ਕਰਦਾ ਹੈ ਅਤੇ ਏਸੇ ਤਰਤੀਬ ਅਨੁਸਾਰ ਇਕ ਫੌਰਮ ਵਜੋਂ ਇਕ ਲੋਹੇ ਦੇ ਫ਼ਰੇਮ ਵਿਚ ਕੱਸ ਦਿੰਦਾ ਹੈ । ਉਹਨੂੰ ਇਹ ਵੀ ਯਕੀਨੀ ਬਣਾਉਣਾ ਪੈਂਦਾ ਹੈ ਕਿ ਪੁਸਤਕ ਵਿਚ ਵਰਕਿਆਂ ਵਿਚ ਇਕਸਾਰ ਖ਼ਾਲੀ ਥਾਂ ਛੱਡੀ ਜਾਏ ਅਤੇ ਇਕ ਸ਼ੀਟ ਦੇ ਦੋਵੇਂ ਪਾਸੇ ਛਪੇ ਵਰਕੇ ਠੀਕ ਲਗੇ ਹੋਣ, ਅਰਥਾਤ ਹਰ ਇਕ ਵਰਕੇ ਦੇ ਦੋਵੇਂ ਪਾਸੇ ਛਪਾਈ ਇਕੋ ਥਾਂ ਹੋਵੇ । (ਵਰਕਾ ਪੁਸਤਕ ਵਿਚ ਇਕੋ ਹੀ ਸ਼ੀਟ ਹੁੰਦੀ ਹੈ, ਜਿਸ ਦੇ ਦੋ ਪਾਸੇ ਹੁੰਦੇ ਹਨ ਅਤੇ ਜ਼ਿ[illegible] ਕਰਕੇ ਦੋਵੇਂ ਪਾਸੇ ਛਾਪਿਆ ਹੁੰਦਾ ਹੈ ।) ਕਿਸੇ ਵੀ ਚੰਗੀ ਤਰ੍ਹਾਂ ਛਪੀ ਕਿਤਾਬ ਨੂੰ ਵੇਖੋ ਅਤੇ ਇਕ ਵਰਕੇ ਨੂੰ ਰੌਸ਼ਨੀ ਸਾਹਮਣੇ ਕਰੋ—ਤੁਹਾਨੂੰ ਏਸ ਮਿਹਨਤ ਦਾ ਸਿੱਟਾ ਨਜ਼ਰ ਆਏਗਾ । ਬਦਕਿਸਮਤੀ ਨਾਲ ਤੁਹਾਨੂੰ ਇਹੋ ਜਿਹੀਆਂ ਪੁਸਤਕਾਂ ਵੀ ਮਿਲਣਗੀਆਂ, ਜਿਨ੍ਹਾਂ ਵਿਚ ਇਹ ਘਾਟ ਪ੍ਰਤੱਖ ਨਜ਼ਰ ਆਵੇਗੀ ।




ਪੁਸਤਕ ਦੇ ਪੰਨਿਆਂ ਦੇ ਸੈਟਾਂ ਨੂੰ ਤਰਤੀਬ ਵਿਚ ਲਗਾਉਣਾ ।

# ਜਿਲਦਸਾਜ਼ੀ

ਸਾਰੇ ਫ਼ਰਮੇ ਛਪਣ ਤੋਂ ਬਾਅਦ, ਜਿਨ੍ਹਾਂ ਦੀ ਗਿਣਤੀ ਪੁਸਤਕ ਦੇ ਲੰਮਾ ਜਾਂ ਛੋਟਾ ਹੋਣ ਤੇ ਨਿਰਭਰ ਕਰਦੀ ਹੈ, ਛਪੀਆਂ ਹੋਈਆਂ ਸ਼ੀਟਾਂ ਜਿਲਦਸਾਜ਼ੀ ਦੇ ਵਿਭਾਗ ਵਿਚ ਪੁਚਾਈਆਂ ਜਾਂਦੀਆਂ ਹਨ, ਜਿਥੇ ਉਨ੍ਹਾਂ ਨੂੰ ਫ਼ਰਮੇ ਦੇ ਪਹਿਲੇ ਅੱਖਰ ਅਨੁਸਾਰ ਜਾਂ ਥੱਬਿਆਂ ਵਿਚ ਤਹਿ ਕੀਤਾ ਜਾਂਦਾ ਹੈ। ਇਨ੍ਹਾਂ ਹਿੱਸਿਆਂ ਨੂੰ ਠੀਕ ਰੁਕ-ਸਿਰ ਕਰਕੇ ਸੈਟਾਂ ਵਿਚ ਇਕੱਠਾ ਕੀਤਾ ਜਾਂਦਾ ਹੈ ਅਤੇ ਫੇਰ ਇਨ੍ਹਾਂ ਹਿੱਸਿਆਂ ਦੀਆਂ ਪਿਛਲੀਆਂ ਤਹਿਆਂ ਦੀ ਸਿਲਾਈ ਕਰ ਦਿਤੀ ਜਾਂਦੀ ਹੈ। ਪੁਸਤਕ ਦੇ ਇਨ੍ਹਾਂ ਤਹਿ ਕੀਤੇ, ਇਕੱਠੇ ਕੀਤੇ ਅਤੇ ਸੀਤੇ ਹਿੱਸਿਆਂ ਨੂੰ ਫੇਰ ਉਤਲੇ, ਹੇਠਲੇ ਅਤੇ ਸੱਜੇ ਪਾਸਿਓਂ (ਉਰਦੂ ਲਈ ਖੱਬੇ ਪਾਸੇ) ਕੱਟਿਆ ਜਾਂਦਾ ਹੈ, ਤਾਂ ਜੋ ਪੁਸਤਕ ਠੀਕ ਤਰ੍ਹਾਂ ਖੁੱਲ੍ਹ ਸਕੇ ਅਤੇ ਪੁਸਤਕਾਂ ਨੂੰ ਚੰਗੀ ਦਿੱਖ ਦਿਤੀ ਜਾ ਸਕੇ। ਇਸ ਤੋਂ ਮਗਰੋਂ, ਇਕ ਜਿਲਦ ਚੜ੍ਹਾਈ ਜਾਂਦੀ ਹੈ, ਜੋ ਕਾਗਜ਼, ਗੱਤੇ ਜਾਂ ਕਾਗਜ਼ ਜਾਂ ਕਪੜਾ ਚੜ੍ਹੇ ਗੱਤੇ ਦੀ ਵੀ ਹੋ ਸਕਦੀ ਹੈ।



ਮਜ਼ਬੂਤ ਗੱਤੇ ਦੀ ਜਿਲਦ ਵਾਲੀ ਪੁਸਤਕ ਦਾ ਕਵਰ ਬਣਾਉਣਾ। ਕਵਰ ਨੂੰ ਪੁਸਤਕ ਨਾਲ ਜੋੜਿਆ ਜਾਂਦਾ ਹੈ।








ਇਸ ਤਰ੍ਹਾਂ ਦੀ ਵਿਚਕਾਰੋਂ ਸੀਤੀ ਪੁਸਤਕ ਦੀ ਜਿਲਦ ਬੰਨ੍ਹਣਾ । ਪੁਸਤਕ ਦੇ ਹਿੱਸੇ ਇਕ ਦੂਜੇ ਦੇ ਵਿਚ ਅਤੇ ਕਵਰ ਬਾਹਰਲੇ ਪਾਸੇ ਆਉਂਦਾ ਹੈ । ਵਰਕੇ ਪਿੱਠ ਪਾਸਿਓਂ ਇਕੱਠੇ ਸੀਤੇ ਜਾਂਦੇ ਹਨ ।

ਇਕੱਠੇ ਕੀਤੇ ਹੋਏ ਹਿੱਸਿਆਂ ਨੂੰ ਸੀਤਾ ਅਤੇ ਕੱਟਿਆਂ ਜਾਂਦਾ ਹੈ । ਵਧੇਰੇ ਮਜ਼ਬੂਤ ਬਣਾਉਣ ਲਈ ਟਾਕੀਆਂ ਸੀਤੀਆਂ ਜਾਂਦੀਆਂ ਹਨ ।

ਇਸ ਵਰਗੀ ਬਹੁਤ ਹੀ ਨਿੱਕੀ ਪੁਸਤਕ ਵਿਚ ਜਿਸ ਦੇ ਸਿਰਫ਼ 32–32 ਵਰਕਿਆਂ ਵਾਲੇ ਹਿੱਸੇ ਅਤੇ ਇਕ ਕਾਗ਼ਜ਼ ਦਾ ਕਵਰ ਹੋਏ, ਇਕ ਹਿੱਸੇ ਨੂੰ ਦੂਜੇ ਹਿੱਸੇ ਵਿਚ ਰਖ ਕੇ ਅਤੇ ਸਾਰੇ ਦੀ ਪਿਛਲੇ ਪਾਸਿਓਂ ਸਿਲਾਈ ਕਰਕੇ ਲੋੜੀਂਦੇ ਆਕਾਰ ਦਾ ਕੱਟ ਲਿਆ ਜਾਂਦਾ ਹੈ । ਚਾਰ ਤੇ 6 ਵਰਕਿਆਂ ਵਾਲੇ ਹਿੱਸਿਆਂ ਜਾਂ 8 ਵਰਕਿਆਂ ਵਾਲੇ ਹਿੱਸਿਆਂ ਨੂੰ ਵੀ ਏਸੇ ਤਰ੍ਹਾਂ ਜੋੜਿਆ ਜਾਂਦਾ ਹੈ ।

# ਆਫ਼ਸੈਟ ਛਪਾਈ

ਪਰ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਇਸ ਪੁਸਤਕ ਦੀਆਂ ਹਿੰਦੀ ਅਤੇ ਅੰਗਰੇਜ਼ੀ ਐਡੀਸ਼ਨਾਂ ਫ਼ੋਟੋਸੈਟ ਦੇ ਤਰੀਕੇ ਨਾਲ ਤਿਆਰ ਹੋਈਆਂ ਹਨ। ਫ਼ੋਟੋਗਰਾਫ਼ੀ ਦੇ ਨੈਗੇਟਿਵਾਂ ਤੋਂ ਕਿਵੇਂ ਛਾਪਿਆ ਜਾ ਸਕਦਾ ਹੈ ? ਇਹ ਫ਼ੋਟੋ-ਆਫ਼ਸੈਟ ਤਰੀਕੇ (ਗਟਨਬਰਗ ਦੇ ਤਰੀਕੇ ਨੂੰ ਲੈਟਰਪ੍ਰੈਸ ਆਖਦੇ ਹਨ) ਨਾਲ ਛਾਪਿਆ ਜਾਂਦਾ ਹੈ। ਆਫ਼ਸੈਟ ਪ੍ਰਿੰਟਿੰਗ ਇਕ ਪਧਰੀ ਸਤਹਾ (ਇਕ ਪਲੇਟ) ਤੋਂ ਕੀਤੀ ਜਾਂਦੀ ਹੈ, ਉਸ ਸਤਹਾ ਤੋਂ ਨਹੀਂ ਜੋ ਆਮ ਪੱਧਰ ਤੋਂ ਉੱਚੀ

ਆਫ਼ਸੈਟ ਛਪਾਈ ਮਸ਼ੀਨ ਦਾ ਅਸੂਲ। ਵੇਲਣ (1) ਹੇਠਲੇ ਵੇਲਣ ਤੋਂ, ਜੋ ਪਾਣੀ ਦੇ ਟੱਬ ਵਿਚ ਘੁੰਮਦਾ ਹੈ, ਨਮੀਂ ਦੀ ਤਹਿ ਲੈਂਦਾ ਹੈ। ਵੇਲਣ (2) ਨੂੰ ਤੇਲ ਵਾਲੀ ਸਿਆਹੀ ਲਗੀ ਹੁੰਦੀ ਹੈ ਅਤੇ ਇਹ ਵੇਲਣ (3) ਨਾਲ ਉਦੋਂ ਹੀ ਲਗਦਾ ਹੈ ਜਦੋਂ ਇਹਨੇ ਕਾਲੇ ਹਿੱਸੇ ਵਿਚ ਵਿਖਾਈ ਗਈ ਪਲੇਟ ਨੂੰ ਸਿਆਹੀ ਲਾਉਣੀ ਹੋਏ ਅਤੇ ਵੇਲਣ (1) ਵਲੋਂ ਨਮੀ ਦਿਤੀ ਜਾ ਚੁੱਕੀ ਹੋਏ। ਜਦੋਂ ਹੀ ਇਹ ਵੇਲਣ ਤੀਰਾਂ 'ਨਾਲ ਵਿਖਾਈ ਗਈ ਦਿਸ਼ਾ ਵਿਚ ਘੁੰਮਦੇ ਹਨ, ਪਲੇਟ ਛਾਪੇ ਨੂੰ ਵੇਲਣ (4) ਦੀ ਰਬੜ ਸ਼ੀਟ ਤੇ ਲਾ ਦਿੰਦੀ ਹੈ, ਜਿਥੋਂ ਇਹ (ਆਫ਼ਸੈਟ) ਵੇਲਣ (5) ਦੇ ਦਬਾਅ ਹੇਠ ਕਾਗ਼ਜ਼ ਤੇ ਆ ਜਾਂਦਾ ਹੈ। ਕਾਲੀ ਸਿਆਹੀ (6) ਤੇ ਲਾਈ ਜਾਂਦੀ ਹੈ ਅਤੇ ਛਪਿਆ ਕਾਗ਼ਜ਼ (7) ਤੋਂ ਬਾਹਰ ਨਿਕਲਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅਸਲ ਤਰੀਕਾ ਕਿਤੇ ਵਧੇਰੇ ਗੁੰਝਲਦਾਰ ਹੁੰਦਾ ਹੈ।




ਹੁੰਦੀ ਹੈ, ਸਗੋਂ ਨਾ-ਛਪਣ ਵਾਲੀ ਸਤਹਾ ਤੋਂ ਜਿਵੇਂ ਕਿ ਲੈਟਰਪ੍ਰੈਸ ਵਿਚ। ਇਹ ਇਸ ਹਕੀਕਤ ਤੇ ਨਿਰਭਰ ਕਰਦੀ ਹੈ ਕਿ ਤੇਲ ਅਤੇ ਪਾਣੀ ਕਦੇ ਨਹੀਂ ਰਲਦੇ ਅਤੇ ਅਸਲ ਵਿਚ ਇਕ ਦੂਜੇ ਨੂੰ ਪਰ੍ਹੇ ਧੱਕਦੇ ਹਨ।

ਛਾਪੀ ਜਾਣ ਵਾਲੀ ਚੀਜ਼ (ਪਾਠ ਅਤੇ ਤਸਵੀਰਾਂ) ਫ਼ੋਟੋਗਰਾਫ਼ੀ ਨਾਲ, ਖ਼ਾਸ ਤੌਰ ਤੇ ਤਿਆਰ ਕੀਤੀ ਗਈ ਜਿਸਤ ਦੀ ਇਕ ਪਲੇਟ ਤੇ ਛਾਪ ਲਈ ਜਾਂਦੀ ਹੈ। ਛਾਪੇ ਵਾਲੇ ਹਿੱਸੇ

ਤੇਲ ਵਾਲੇ ਹੋਣ ਕਰਕੇ ਪਾਣੀ ਨੂੰ ਪਰ੍ਹਾਂ ਧੱਕਦੇ ਹਨ, ਪਰ ਤੇਲ ਵਾਲੀ ਸਿਆਹੀ ਨੂੰ ਗ੍ਰਹਿਣ ਕਰਦੇ ਹਨ। ਅਜਿਹੀਆਂ ਪਲੇਟਾਂ ਤੋਂ ਛਪਾਈ, ਪਹਿਲਾਂ ਪਲੇਟ ਉੱਤੋਂ ਦੀ ਗਿੱਲੇ ਵੇਲਨ ਲੰਘਾ ਕੇ ਅਤੇ ਫੇਰ ਸਿਆਹੀ ਵਾਲੇ ਵੇਲਨ ਲੰਘਾ ਕੇ ਕੀਤੀ ਜਾਂਦੀ ਹੈ। ਪਹਿਲੀ ਵਾਰ ਵਿਚ ਸਾਰੀਆਂ ਕਾਲੀਆਂ ਸਤਰਾਂ ਨਮਦਾਰ ਹੋ ਜਾਂਦੀਆਂ ਹਨ, ਪਰ ਛਾਪੇ ਵਾਲੇ ਹਿੱਸੇ ਨਹੀਂ ਹੁੰਦੇ। ਅਗਲੀ ਵਾਰ ਵਿਚ, ਗਿੱਲੇ ਹਿੱਸੇ, ਤੇਲ ਵਾਲੀ ਸਿਆਹੀ ਨੂੰ ਪਰ੍ਹਾਂ ਧਕਦੇ ਹਨ ਅਤੇ ਇਹ ਸਿਆਹੀ ਉਨ੍ਹਾਂ ਛਾਪੇ ਵਾਲੇ ਹਿੱਸਿਆਂ ਨੂੰ ਲਗ ਜਾਂਦੀ ਹੈ, ਜਿਨ੍ਹਾਂ ਪਹਿਲਾ ਪਾਣੀ ਨੂੰ ਪਰ੍ਹਾਂ ਧੱਕਿਆ ਸੀ ਅਤੇ ਖੁਸ਼ਕ ਰਹੇ ਸਨ। ਇਕ ਹੋਰ ਰਬੜ ਵੇਲਨ ਹੁਣ ਪਲੇਟ ਉੱਤੋਂ ਦੀ ਲੰਘਦਾ ਹੈ ਅਤੇ ਛਾਪਾ ਰਬੜ ਵੇਲਨ ਦੇ ਉੱਤੇ (ਆਫਸੈਟ) ਲਗ ਜਾਂਦਾ ਹੈ। ਇਹੀ ਵੇਲਣ ਕਾਗਜ਼ ਤੇ ਫਿਰਦਾ ਹੈ ਅਤੇ ਛਾਪਾ ਕਾਗਜ਼ ਤੇ ਲਾ ਦਿੰਦਾ ਹੈ।

ਆਫਸੈਟ ਕੈਮਰਾ : ਵਿਚਕਾਰ ਇਕ ਵੱਡਾ ਫ਼ਰੇਮ, ਆਫਸੈਟ ਪਲੇਟਾਂ ਬਣਾਉਣ ਲਈ ਫੋਟੋ ਲੈਣ ਵਾਸਤੇ ਡਿਜ਼ਾਈਨਾਂ ਨੂੰ ਫੜਦਾ ਹੈ। ਇਹ ਮਸ਼ੀਨ ਨਾਲ ਅਗੇ ਪਿਛੇ ਸਰਕਾਇਆ ਜਾ ਸਕਦਾ ਹੈ। ਦੂਜੇ ਪਾਸੇ ਡੀਜ਼ਾਈਨ ਨੂੰ ਰੌਸ਼ਨ ਕਰਨ ਵਾਲੇ ਵੱਡੇ ਲੈਂਪਾਂ ਦੇ ਪਿਛੇ ਕੈਮਰਾ ਹੈ। ਕੈਮਰੇ ਦਾ ਲੈਨਜ਼ ਵੀ ਵਿਖਾਈ ਦੇ ਰਿਹਾ ਹੈ।



# ਤਸਵੀਰਾਂ ਅਤੇ ਰੰਗ

ਤਸਵੀਰਾਂ ਦਾ ਕੀ ਹੁੰਦਾ ਹੈ ?

ਲੈਟਰ ਪ੍ਰੈਸ (ਗਟਨਬਰਗ) ਤਰੀਕੇ ਵਿਚ, ਇਹ ਜਿਸਤ ਜਾਂ ਤਾਂਬੇ ਦੀਆਂ ਪਲੇਟਾਂ ਨਾਲ, ਜੋ ਲਕੜੀ ਤੇ ਲਾਈਆਂ ਜਾਂਦੀਆਂ ਹਨ ਤਾਂ ਜੋ ਉਹ ਉਹਨਾਂ ਨਾਲ ਵਰਤੀਆਂ ਜਾਣ ਵਾਲੀਆਂ ਟਾਈਪਾਂ ਦੀ ਉਚਾਈ ਦੇ ਬਰਾਬਰ ਹੋ ਸਕਣ, ਛਾਪੀਆਂ ਜਾਂਦੀਆਂ ਹਨ। ਪਲੇਟ ਨੂੰ ਲਕੜੀ ਤੇ ਲਾ ਕੇ ਬਲਾਕ ਬਣਦਾ ਹੈ। ਇਹ ਤਸਵੀਰਾਂ ਧਾਤ ਦੀਆਂ ਪਲੇਟਾਂ ਤੇ ਫ਼ੋਟੋਗਰਾਫ਼ੀ ਅਤੇ ਰਸ਼ਾਇਣੀ ਤਰੀਕਿਆਂ ਨਾਲ ਤਿਆਰ ਕੀਤੀਆਂ ਜਾਂਦੀਆਂ ਹਨ ਅਤੇ ਇਹਨਾਂ ਦੀ ਛਪਾਈ ਵਾਲੀ ਸਤਾਹ ਉੱਚੀ ਅਤੇ ਨਾ-ਛਪਣ ਵਾਲੀ ਸਤਹਾ ਨੀਵੀਂ ਹੁੰਦੀ ਹੈ।

ਤਸਵੀਰਾਂ ਨੂੰ ਆਫ਼ਸੈਟ ਤਰੀਕੇ ਨਾਲ ਛਾਪਣ ਦਾ ਤਰੀਕਾ ਵੀ ਇਸ ਤਰ੍ਹਾਂ ਹੀ ਹੈ, ਪਰ ਛਪਾਈ ਵਾਲੀ ਸਤਹਾ ਆਮ ਸਤਹਾ ਤੋਂ ਉੱਚੀ ਨਹੀਂ ਹੁੰਦੀ। ਪਾਠ ਵਾਲੇ ਹਿੱਸੇ ਲਈ, ਛਾਪਾ ਸਿਰਫ਼ ਸਤਾਹ ਤੇ ਹੀ ਲਾਇਆ ਜਾਂਦਾ ਹੈ। ਅਸਲ ਵਿਚ ਜੇ ਪਾਠ ਅਤੇ ਤਸਵੀਰਾਂ ਉਸੇ ਰੰਗ ਵਿਚ (ਆਮ ਤੌਰ ਤੇ ਕਾਲਾ) ਛਾਪਣੀਆਂ ਹੋਣ, ਤਾਂ ਦੋਹਾਂ ਨੂੰ ਇਕੱਠੇ ਹੀ ਪਲੇਟ ਤੇ ਉਤਾਰ ਲਿਆ ਜਾਂਦਾ ਹੈ।

ਇਕ ਰੰਗ ਤੋਂ ਵਧੇਰੇ ਰੰਗ ਛਾਪਣ ਲਈ, ਸਾਧਾਰਣ ਤੌਰ ਤੇ, ਹਰ ਰੰਗ ਤਰਤੀਬਵਾਰ ਛਾਪਿਆ ਜਾਂਦਾ। ਇੰਜ ਸਿਰਫ਼ ਤਾਂ ਹੀ ਸੰਭਵ ਹੈ ਜੇ ਰੰਗ ਸਾਦੇ ਅਤੇ ਵੱਖਰੇ ਹੋਣ, ਜਿਵੇਂ ਕਿ ਇਸ ਕਿਤਾਬ ਵਿਚ ਕਵਰ ਨੂੰ ਛਡ ਕੇ, ਤਸਵੀਰਾਂ ਹਨ। ਪਰ ਜੇ ਛਾਪਣ ਵਾਲੀਆਂ ਤਸਵੀਰਾਂ ਵਿਚ ਇਕ ਜਾਂ ਵਧੇਰੇ ਰੰਗਾਂ ਦੇ ਬਦਲਦੇ ਸ਼ੇਡ ਹੋਣ, ਉਦਾਹਰਣ ਲਈ ਫੋਟੋਆਂ ਜਾਂ

ਪੇਂਟਿੰਗਾਂ, ਤਾਂ ਬਦਲਦੇ ਸ਼ੇਡ (ਟੋਨ) ਛਾਪੇ ਨੂੰ ਬਹੁਤ ਛੋਟੇ-ਛੋਟੇ ਬਿੰਦੂਆਂ ਵਿਚ ਬਣਾ ਕੇ ਛਾਪਿਆ ਜਾਂਦਾ ਹੈ। ਇੰਜ, ਤਸਵੀਰ ਨੂੰ ਬਲਾਕ ਜਾਂ ਆਫ਼ਸੈਟ ਪਲੇਟ ਤੇ ਉਤਾਰਦੇ ਵੇਲੇ ਲੈਨਜ਼ ਦੇ ਸਾਹਮਣੇ ਇਕ ਸ਼ੀਸ਼ੇ ਦੀ ਪਲੇਟ ਉਤੇ ਕੱਟਦੀਆਂ ਲੀਕਾਂ ਤੇ ਇਕ ਪਤਲਾ ਪਰਦਾ ਰਖ ਕੇ ਕੀਤਾ ਜਾਂਦਾ ਹੈ। ਗੂਹੜੇ ਹਿਸਿਆਂ ਵਿਚ, ਬਲਾਕ ਜਾਂ ਪਲੇਟ ਤੇ ਬਿੰਦੀਆਂ ਵਡੀਆਂ ਤੇ ਨੇੜੇ ਰਹਿੰਦੀਆਂ ਹਨ ਅਤੇ ਜਿਸ ਕਰ ਕੇ ਹਲਕੇ ਹਿਸਿਆਂ ਨਾਲੋਂ ਗੂਹੜਾ ਛਾਪਦੀਆਂ ਹਨ। ਜਿਥੇ ਬਿੰਦੀਆਂ ਛੋਟੀਆਂ ਅਤੇ ਦੂਰ ਦੂਰ ਹੁੰਦੀਆਂ ਹਨ ਅਤੇ ਅਸਲ ਵਿਚ, ਸਾਰੀਆਂ ਚਿੱਟੇ ਜਾਂ ਚਿੱਟੇ ਵਰਗੇ ਹਿਸਿਆਂ ਵਿਚ ਗ਼ਾਇਬ ਹੋ ਜਾਂਦੀਆਂ ਹਨ। ਗੂਹੜੇ ਤੋਂ ਹਲਕੇ ਵਿਚ ਤਬਦੀਲੀ ਜਾਂ ਦੂਜੀ ਤਰ੍ਹਾਂ ਤਬਦੀਲੀ ਜਾਂ ਤਾਂ ਸਹਿਜੇ ਸਹਿਜੇ ਜਾਂ ਤੇਜ਼; ਜਾਂ ਤਿੱਖੀ ਵੀ ਹੋ ਸਕਦੀ ਹੈ ਅਤੇ ਇਹ ਤੇਜ਼ ਰੋਸ਼ਨੀ ਅਤੇ ਗੂਹੜੇ ਪਰਛਾਵਿਆਂ ਨਾਲ ਤਸਵੀਰ ਛਾਪਦੇ ਵੇਲੇ ਜ਼ਰੂਰਤ ਤੇ ਨਿਰਭਰ ਕਰਦਾ ਹੈ। ਜੇ ਤੁਸੀਂ ਅਖ਼ਬਾਰਾਂ ਵਿਚ ਛਪੀਆਂ ਫ਼ੋਟੋਆਂ ਨੂੰ ਧਿਆਨ ਨਾਲ ਵੇਖੋ, ਤਾਂ ਤੁਸੀਂ ਵੇਖੋਗੇ ਕਿ ਖਿੰਦੀਆਂ ਦਾ ਨਮੂਨਾ ਤੁਹਾਨੂੰ ਸਾਫ਼ ਨਜ਼ਰ ਆਏਗਾ। ਇਕ ਵੱਡ-ਦਰਸ਼ੀ ਸ਼ੀਸ਼ੇ ਨਾਲ ਇਹ ਸਾਫ਼ ਨਜ਼ਰ ਆਏਗਾ ਕਿ ਬਿੰਦੀਆਂ ਦੇ ਵੱਖ-ਵੱਖ ਆਕਾਰਾਂ ਨਾਲ ਸ਼ੇਡਾਂ (ਟੋਨਾਂ) ਦੀ ਛਪਾਈ ਕਿਵੇਂ ਸੰਭਵ ਹੁੰਦੀ ਹੈ।

ਰੰਗਦਾਰ ਤਸਵੀਰਾਂ ਅਤੇ ਪੇਂਟਿੰਗਾਂ ਛਾਪਦੇ ਵੇਲੇ, ਸਾਨੂੰ ਸਿਰਫ਼ ਟੋਨਾਂ ਦੀ ਹੀ ਨਹੀਂ ਜਿਵੇਂ ਕਿ ਇਕ ਕਾਲੀ ਚਿੱਟੀ ਤਸਵੀਰ ਜਾਂ ਰੇਖਾ-ਚਿੱਤਰ ਵਿਚ ਹੁੰਦਾ ਹੈ, ਬਲਕਿ ਵੱਖ-ਵੱਖ ਰੰਗਾਂ ਅਤੇ ਰੰਗਾਂ ਦੇ ਸ਼ੇਡਾਂ ਦੇ ਟੋਨਾਂ ਦੀ ਵਰਤੋਂ ਕਰਨੀ ਪੈਂਦੀ ਹੈ। ਇਹ ਸਾਰੇ ਚਾਰ ਰੰਗਾਂ ਦੇ ਸਮੂਹਾਂ ਵਿਚ ਵੰਡੇ ਜਾ ਸਕਦੇ ਹਨ : ਪੀਲਾ, ਕੱਚਨਾਰੀ (ਇਕ ਗੂੜ੍ਹਾ ਲਾਲ), ਫਿੱਕਾ ਨੀਲਾ ਅਤੇ ਕਾਲਾ। ਇਹ ਕਈ ਤਰ੍ਹਾਂ ਮਿਲ ਕੇ ਮੁਕੰਮਲ ਅਸਰ ਪਾਉਂਦੇ ਹਨ। ਜੇ ਸਾਡੇ ਕੋਲ ਇਹਨਾਂ ਰੰਗਾਂ ਦੇ ਬਲਾਕ ਜਾ ਪਲੇਟਾਂ ਹੋਣ ਅਤੇ ਇਹਨਾਂ ਨੂੰ ਵਾਰੀ-ਵਾਰੀ ਛਾਪਿਆ ਜਾਏ, ਤਾਂ ਅਸੀਂ ਅਸਲ ਰੰਗਾਂ ਨੂੰ ਛਾਪ ਸਕਾਂਗੇ।

ਰੰਗਾਂ ਨੂੰ ਚੰਗੀ ਤਰ੍ਹਾਂ ਨਿਖੇੜਨ ਲਈ, ਅਸਲ ਦੇ, ਇਕ ਦੇ ਪਿਛੋਂ ਇਕ, ਚਾਰ ਫ਼ੋਟੋ ਲੈਂਦੇ ਵੇਲੇ ਫ਼ੋਟੋਗਰਾਫ਼ੀ ਦੇ 'ਫ਼ਿਲਟਰ' ਵਰਤੇ ਜਾਂਦੇ ਹਨ।



ਸਕਰੀਨ ਦਾ ਇਕ ਵਿਸ਼ਾਲ ਰੂਪ



ਇਕ ਹਾਫ-ਟੋਨ ਬਲਾਕ





ਇਕ ਹਾਫ-ਟੋਨ ਤਸਵੀਰ ਅਤੇ ਉਸਦੇ ਇਕ ਭਾਗ ਦਾ ਵਿਸ਼ਾਲ ਰੂਪ (ਬਿੰਦੂਆ ਦਾ ਨਮੂਨਾ)



ਹਾਫ-ਟੋਨ ਬਲਾਕ ਨੂੰ ਕਾਫੀ ਵਡਾ ਕਰਕੇ ਕਿਨਾਰੇ ਤੋਂ ਵੇਖਿਆ ਜਾਏ ਤਾਂ ਉਹ ਕੁਝ ਇਸਤਰ੍ਹਾਂ ਦਿਖਾਈ ਦੇਵੇਗਾ ।

ਹਰ ਇਕ ਪੜਾਅ ਤੇ, ਅਣਚਾਹੇ ਰੰਗ ਇਕ ਫਿਲਟਰ ਵਲੋਂ ਚੂਸ ਲਏ ਜਾਂਦੇ ਹਨ ਅਤੇ ਸਿਰਫ਼ ਲੋੜੀਂਦਾ ਰੰਗ ਹੀ ਅਸਲ ਵਿਚ ਆਪਣੀ ਸ਼ਕਤੀ ਅਨੁਸਾਰ ਫਿਲਮ ਤੇ ਛਪਦਾ ਹੈ। ਇਸ ਨਾਲ ਚਾਰ ਨੈਗੇਟਿਵ ਤਿਆਰ ਹੋ ਜਾਂਦੇ ਹਨ, ਜਿਨ੍ਹਾਂ ਵਿਚੋਂ ਹਰ ਕੋਈ ਚਾਰਾਂ ਵਿਚੋਂ ਇਕ ਰੰਗ ਨਾਲ ਮੇਲ ਖਾਂਦਾ ਹੈ। ਇਹ ਬਲਾਕ ਜਾਂ ਪਲੇਟਾਂ ਤਿਆਰ ਕਰਨ ਲਈ ਵਰਤੇ ਜਾਂਦੇ ਹਨ। ਜਦੋਂ ਇਹ ਬਲਾਕ ਰੰਗਾਂ ਨੂੰ ਪਾਰਦਰਸ਼ੀ ਸਿਆਹੀ ਵਿਚ ਇਕ ਦੂਜੇ ਉਤੇ ਛਾਪਣ ਲਈ ਵਰਤੇ ਜਾਂਦੇ ਹਨ, ਤਾਂ ਅਸਲ ਦੀ ਬਹੁਤ ਚੰਗੀ ਨਕਲ ਤਿਆਰ ਹੋ ਜਾਂਦੀ ਹੈ।

ਬਹੁਤ ਖ਼ਾਸ ਮਨੋਰਥਾਂ ਲਈ, ਮਿਸਾਲ ਦੇ ਤੌਰ ਤੇ ਮਹਿੰਗੀ ਆਰਟ ਛਪਾਈ ਲਈ, ਰੰਗਾਂ



**ਦੋ ਰੰਗਾਂ ਵਾਲੇ ਰੇਖਾ ਬਲਾਕਾਂ ਦਾ ਇਕ ਸੈਟ। ਹਰ ਇਕ ਵਲੋਂ ਵੱਖਰੀ-ਵੱਖਰੀ ਛਪਾਈ ਅਤੇ ਪਹਿਲੇ ਤੇ ਛਾਪਿਆ ਗਿਆ ਦੂਜਾ ਰੰਗ ਵਿਖਾਏ ਗਏ ਹਨ।**

ਨੂੰ ਵਧੇਰੇ ਨਖੇੜਿਆ ਜਾ ਸਕਦਾ ਹੈ ਅਤੇ ਸਤ-ਅੱਠ ਜਾਂ ਇਸ ਤੋਂ ਵਧ ਰੰਗਾਂ ਨੂੰ ਛਾਪਿਆ ਜਾ ਸਕਦਾ ਹੈ। ਉਦਾਹਰਣ ਵਜੋਂ ਅਸਲੀ ਸੁਨਹਿਰੀ ਰੰਗ, ਜੋ ਭਾਰਤੀ ਕਲਾ ਪੁਸਤਕਾਂ ਵਿਚ ਅਕਸਰ ਵਰਤਿਆ ਜਾਂਦਾ ਹੈ, ਚਾਰ ਰੰਗਾਂ ਦੀ ਛਪਾਈ ਵਾਲੇ ਤਰੀਕੇ ਵਿਚ ਫਿੱਕੇ ਪੀਲੇ ਰੰਗ ਵਿਚ ਛਪਦਾ ਹੈ। ਅਸਲ ਸੁਨਹਿਰੀ ਰੰਗ ਛਾਪਣ ਲਈ, ਸੁਨਹਿਰੀ ਸਿਆਹੀ ਵਿਚ— ਜਾਂ ਤਾਂ ਅਸਲ ਤੇ ਜਾਂ ਨਕਲ, ਛਪਾਈ ਕਰਨੀ ਪੈਂਦੀ ਹੈ। ਇਸ ਦੇ ਉਲਟ, ਜੇ ਬਹੁਤ ਸਹੀ ਛਪਾਈ ਦੀ ਲੋੜ ਨਾ ਹੋਵੇ, ਤਾਂ ਤਿੰਨ ਰੰਗਾਂ ਦੀ ਛਪਾਈ ਨਾਲ ਕੰਮ ਚਲ ਸਕਦਾ ਹੈ ਅਤੇ ਕਾਲੇ ਰੰਗ ਨਾਲ ਨਖੇੜਨ ਨੂੰ ਛਡਿਆ ਜਾ ਸਕਦਾ ਹੈ। ਬਾਕੀ ਤਿੰਨਾਂ ਰੰਗਾਂ ਦੇ ਮੇਲ ਨਾਲ ਵੱਖ-ਵੱਖ ਤਰ੍ਹਾਂ ਦੇ ਸਲੇਟੀ ਅਤੇ ਕਾਲੇ ਰੰਗ ਬਣ ਜਾਂਦੇ ਹਨ, ਪਰ ਕਦੇ ਠੀਕ ਕਾਲਾ ਰੰਗ ਨਹੀਂ ਬਣਦਾ, ਜੋ ਵਧੀਆ ਛਪਾਈ ਲਈ ਜ਼ਰੂਰੀ ਹੁੰਦਾ ਹੈ।

ਚਾਰ ਰੰਗਾਂ ਦੀ ਛਪਾਈ ਦਾ ਤਰੀਕਾ, ਪੁਸਤਕ ਦੇ ਪਿਛਲੇ ਕਵਰ ਤੇ ਦਰਸਾਇਆ ਗਿਆ ਹੈ।

ਇਸ ਪੁਸਤਕ ਦੀਆਂ ਸਭ ਭਾਸ਼ਾਵਾਂ ਵਿਚ ਸਭ ਸੰਸਕਰਣਾਂ ਲਈ ਸਫਿਆਂ ਤੇ ਇਕ ਜਾਂ ਦੋ ਰੰਗਾਂ ਵਿਚ ਛਾਪੀਆਂ ਤਸਵੀਰਾਂ ਅਤੇ ਕਵਰ 'ਤੇ ਚਾਰ ਰੰਗਾਂ ਵਿਚ ਆਫ਼ਸੈਟ ਤਰੀਕੇ ਨਾਲ ਛਾਪੀਆਂ ਗਈਆਂ ਹਨ। ਹਿੰਦੀ ਅਤੇ ਅੰਗਰੇਜ਼ੀ ਐਡੀਸ਼ਨ ਵਿਚ, ਲਿਖਾਈ ਵਾਲੇ ਹਿਸੇ ਵੀ ਆਫ਼ਸੈਟ ਤਰੀਕੇ ਨਾਲ ਛਾਪੇ ਗਏ ਹਨ। ਉਰਦੂ ਐਡੀਸ਼ਨ ਵਿਚ ਵੀ, ਲਿਖਾਈ ਆਫ਼ਸੈਟ ਨਾਲ ਛਾਪੀ ਗਈ ਹੈ, ਪਰ ਕਿਤਾਬਤ (ਕਲਾਤਮਕ ਲਿਖਾਈ) ਦੀ ਫ਼ੋਟੋਗਰਾਫ਼ੀ ਨਾਲ ਛਪਾਈ ਹੋਈ ਹੈ। ਇਸ ਲਈ ਅਸੀਂ ਘੱਟੋ ਘਟ ਅਜੇ ਵੀ ਇਕ ਪੁਰਾਤਨ ਕਲਾ ਨੂੰ ਖ਼ੂਬਸੂਰਤ ਪੁਸਤਕਾਂ ਬਣਾਉਣ ਦੀ ਮਹਾਨ ਰਵਾਇਤ ਨਾਲ ਵਰਤ ਰਹੇ ਹਾਂ। ਹਰ ਇਕ ਕਿਤਾਬ ਸਿਰਫ਼ ਲਿਖਾਰੀ ਨੇ ਹੀ ਨਹੀਂ ਬਲਕਿ ਕਾਤਿਬ ਨੇ ਵੀ ਤਿਆਰ ਕੀਤੀ ਹੈ।

ਪਰ ਇਕ ਫ਼ਰਕ ਹੈ। ਅੱਜ ਅਸੀਂ ਇਹਨਾਂ ਕਾਤਿਬਾਂ ਵਾਲੀਆਂ ਪੁਸਤਕਾਂ, ਅਣਗਿਣਤ ਛਾਪ ਸਕਦੇ ਹਾਂ ਅਤੇ ਪੁਸਤਕਾਂ, ਜੋ ਕਦੇ ਥੋੜ੍ਹੇ ਲੋਕਾਂ ਨੂੰ ਪ੍ਰਾਪਤ ਹੁੰਦੀਆਂ ਸਨ, ਜਿੰਨੇ ਮਰਜ਼ੀ ਲੋਕਾਂ ਨੂੰ ਮੁਹਈਆ ਕੀਤੀਆਂ ਜਾ ਸਕਦੀਆਂ ਹਨ।

# ਸਭ ਲਈ ਪੁਸਤਕਾਂ

1976 ਦੀ ਯੂਨੈਸਕੋ ਸਟੇਟਿਸਟੀਕਲ ਈਅਰ ਬੁਕ ਅਨੁਸਾਰ, ਭਾਰਤ ਨੇ 1975 ਵਿਚ 12,708 ਨਵੀਆਂ ਪੁਸਤਕਾਂ, ਯਾਨੀ ਸਾਡੀ ਆਬਾਦੀ ਦੇ ਹਰ 10 ਲੱਖ ਲੋਕਾਂ ਲਈ 20 ਨਵੀਆਂ ਪੁਸਤਕਾਂ, ਤਿਆਰ ਕੀਤੀਆਂ। ਈਅਰ ਬੁਕ ਅਨੁਸਾਰ, ਇਸ ਵਰ੍ਹੇ ਵਿਚ ਸਾਰੀ ਦੁਨੀਆਂ ਵਿਚ 182 ਨਵੀਆਂ ਪੁਸਤਕਾਂ ਹਰ 10 ਲੱਖ ਲੋਕਾਂ ਪਿਛੇ ਤਿਆਰ ਹੋਈਆਂ; ਤਰੱਕੀ



ਕਰ ਰਹੇ ਦੇਸ਼ਾਂ ਲਈ ਇਹ ਗਿਣਤੀ 346 ਹੈ; ਤਰੱਕੀ ਕਰ ਚੁਕੇ ਦੇਸਾਂ ਲਈ 90 ਅਤੇ ਏਸ਼ੀਆ ਲਈ (ਅਰਬ ਦੇਸ਼ਾਂ ਨੂੰ ਛੱਡ ਕੇ) 62 ਨਵੇਂ ਟਾਈਟਲ ਤਿਆਰ ਹੋਏ। ਅਸੀਂ ਕਿੰਨੇ ਪਿਛਾਂਹ ਹਾਂ! ਭਾਰਤ ਲਈ 1963 ਵਿਚ ਗਿਣਤੀ ਅਸਲ ਵਿਚ ਵਧੇਰੇ ਸੀ (10 ਲੱਖ ਲੋਕਾਂ

ਫਰਵਰੀ 1978 ਵਿਚ ਦਿੱਲੀ ਵਿਖੇ ਲਗੇ ਤੀਜੇ ਸੰਸਾਰ ਪੁਸਤਕ ਮੇਲੇ ਦਾ ਇਕ ਦ੍ਰਿਸ਼।



ਪਿਛੇ 27 ਨਵੀਆਂ ਪੁਸਤਕਾਂ)। ਕਾਗਜ਼ ਦੀ ਥੁੜ੍ਹ ਅਤੇ ਕਾਗਜ਼ ਦੀਆਂ ਕੀਮਤਾਂ ਵਿਚ ਤਿੱਖੇ ਵਾਧੇ ਕਾਰਣ ਤਿਆਰ ਹੋਣ ਵਾਲੀਆਂ ਪੁਸਤਕਾਂ ਦੀ ਗਿਣਤੀ ਘੱਟ ਗਈ। ਇਸ ਧੱਕੇ ਤੇ ਕਾਬੂ ਪਾ ਲਿਆ ਗਿਆ ਹੈ, ਪਰ ਅਜੇ ਵੀ ਇਹ ਆਸ ਨਹੀਂ ਕੀਤੀ ਜਾ ਸਕਦੀ ਕਿ ਅਸੀਂ ਆਪਣੀ ਅਬਾਦੀ ਦੇ ਹਰ 10 ਲੱਖ ਲੋਕਾਂ ਪਿਛੇ, ਹਰ ਵਰ੍ਹੇ, ਤੀਹ ਤੋਂ ਵਧ ਨਵੀਆਂ ਪੁਸਤਕਾਂ ਛਾਪਦੇ ਹਾਂ।

**1978 ਵਿਚ ਸੰਸਾਰ ਪੁਸਤਕ ਮੇਲੇ ਵਿਚ**



ਇਸ ਨਿਰਾਸ਼ਤਾ ਵਾਲੀ ਹਾਲਤ ਦਾ ਪ੍ਰਤੱਖ ਕਾਰਣ ਸਾਡੀ ਗ਼ਰੀਬੀ ਅਤੇ ਇਹ ਹਕੀਕਤ ਹੈ ਕਿ ਸਾਡੇ ਸੱਤਰ ਫ਼ੀ ਸਦੀ ਦੇ ਲਗਪਗ ਲੋਕ ਪੜ੍ਹ ਨਹੀਂ ਸਕਦੇ । ਇਹ ਦੋਵੇਂ ਗੱਲਾਂ ਆਪਸ ਵਿਚ ਜੁੜੀਆਂ ਹੋਈਆਂ ਹਨ । ਅਨਪੜ੍ਹਤਾ ਅਤੇ ਗ਼ਰੀਬੀ ਤਕਰੀਬਨ ਹਮੇਸ਼ਾਂ ਨਾਲ-ਨਾਲ ਚਲਦੀਆਂ ਹਨ । ਜੇ ਇਕ ਨੂੰ ਖ਼ਤਮ ਕਰਨਾ ਹੈ ਤਾਂ ਦੂਜੀ ਨੂੰ ਵੀ ਖ਼ਤਮ ਕਰਨਾ ਪਏਗਾ । ਦੋਵਾਂ ਨੂੰ ਮਿਟਾਉਣ ਲਈ ਪੁਸਤਕਾਂ ਜ਼ਰੂਰੀ ਹਨ ।

ਸਾਨੂੰ ਸਭ ਕਿਸਮ ਦੀਆਂ, ਸਭ ਕਿਸਮ ਦੇ ਲੋਕਾਂ ਲਈ ਅਤੇ ਸਭ ਕਿਸਮ ਦੇ ਮੌਕਿਆਂ ਅਤੇ ਸੁਆਦ ਲਈ ਕਿਤਾਬਾਂ ਦੀ ਲੋੜ ਹੈ । ਸਾਨੂੰ ਵਿਦਵਤਾ ਵਾਲੀਆਂ ਪੁਸਤਕਾਂ ਦੀ ਲੋੜ ਹੈ; ਸਾਨੂੰ ਵਿਗਿਆਨਕ ਅਤੇ ਟੈਕਨੀਕਲ ਪਾਠ ਪੁਸਤਕਾਂ ਚਾਹੀਦੀਆਂ ਹਨ; ਸਾਨੂੰ ਮੌਜੂਦਾ ਸਮੱਸਿਆਵਾਂ ਤੇ ਕਿਤਾਬਾਂ ਦੀ ਜ਼ਰੂਰਤ ਹੈ; ਸਾਨੂੰ ਉਨ੍ਹਾਂ ਪੁਸਤਕਾਂ ਦੀ ਲੋੜ ਹੈ ਜੋ ਸਾਨੂੰ ਸੋਚਣ ਲਈ ਮਜ਼ਬੂਰ ਕਰਨ, ਸਾਨੂੰ ਹਸਾਉਣੀਆਂ ਕਿਤਾਬਾਂ ਲੋੜੀਂਦੀਆਂ ਹਨ; ਸਾਨੂੰ ਕਹਾਣੀਆਂ ਦੀਆਂ ਕਿਤਾਬਾਂ ਦੀ ਲੋੜ ਹੈ, ਸਾਨੂੰ ਆਪਣੇ ਸ਼ੌਕ ਲਈ ਕਿਤਾਬਾਂ ਚਾਹੀਦੀਆਂ ਹਨ; ਕਿਰਸਾਣਾਂ ਨੂੰ ਭੌਂ ਅਤੇ ਫ਼ਸਲਾਂ ਸੰਬੰਧੀ ਪੁਸਤਕਾਂ ਦੀ ਲੋੜ ਹੈ; ਜਹਾਜ਼-ਚਾਲਕਾਂ ਨੂੰ ਜਹਾਜ਼ਰਾਨੀ ਬਾਰੇ ਪੁਸਤਕਾਂ ਚਾਹੀਦੀਆਂ ਹਨ; ਇਨ੍ਹਾਂ ਦਾ ਕੋਈ ਅੰਤ ਨਹੀਂ ।

ਪੁਸਤਕਾਂ ਸਾਨੂੰ ਆਪਣੇ ਆਪ ਨੂੰ, ਹੋਰਨਾਂ ਨੂੰ, ਦੁਨੀਆਂ ਨੂੰ ਅਤੇ ਕਰਨ ਵਾਲੇ ਕੰਮਾਂ ਨੂੰ ਸਮਝਣ ਵਿਚ ਸਹਾਈ ਹੁੰਦੀਆਂ ਹਨ । ਸਾਡੇ ਹੱਥ ਵਿਚ ਆਉਣ ਤੋਂ ਮਗਰੋਂ, ਉਹ ਪੂਰੀ ਤਰ੍ਹਾਂ ਸਾਡੇ ਕਬਜ਼ੇ ਵਿਚ ਹੁੰਦੀਆਂ ਹਨ—ਪੜ੍ਹਨ ਲਈ,ਫੇਰ ਪੜ੍ਹਨ ਲਈ ਇਕ ਪਾਸੇ ਰਖਣ ਲਈ ਵੀ ।

ਜਿਵੇਂ ਕਿ ਫ਼ਿਲਮਾਂ, ਨਾਟਕ ਅਤੇ ਗੀਤ ਹੁੰਦੇ ਹਨ, ਪੁਸਤਕਾਂ ਚੰਗੀਆਂ ਹੋ ਸਕਦੀਆਂ ਹਨ ਅਤੇ ਮੰਦੀਆਂ ਵੀ; ਉਹ ਰੁੱਖੀਆਂ ਵੀ ਹੋ ਸਕਦੀਆਂ ਹਨ ਅਤੇ ਦਿਲਚਸਪ ਵੀ; ਉਹ ਸਮਝਣ ਲਈ ਸੌਖੀਆਂ ਵੀ ਹੋ ਸਕਦੀਆਂ ਹਨ ਅਤੇ ਮੁਸ਼ਕਲ ਵੀ । ਪਰ ਜਿਵੇਂ ਕਿ ਅਖੌਤ ਨੂੰ, ਇਕ ਬੰਦੇ ਦੀ ਖ਼ੁਰਾਕ ਦੂਜੇ ਦਾ ਜ਼ਹਿਰ ਹੈ । ਇਕ ਪੁਸਤਕ, ਜੋ ਮੈਂ ਬਹੁਤ ਚੰਗੀ ਸਮਝਦਾ ਹਾਂ ਤੁਹਾਡੇ ਲਈ ਬੜੀ ਆਮ ਜਿਹੀ ਹੋ ਸਕਦੀ ਹੈ; ਇਕ ਕਿਤਾਬ, ਜਿਸ ਨੂੰ ਤੁਸੀਂ ਦਿਲਚਸਪ ਆਖਦੇ ਹੋ, ਮੇਰੇ ਲਈ ਬੜੀ ਰੁੱਖੀ ਹੋ ਸਕਦੀ ਹੈ ।

ਸਿਰਫ਼ ਉਹ ਹੀ ਪੁਸਤਕਾਂ 'ਮਾੜੀਆਂ' ਹੁੰਦੀਆਂ ਹਨ, ਜੋ ਜਾਂ ਤਾਂ ਉਹ ਕਰਨ ਵਿਚ ਕਾਮਯਾਬ ਨਹੀਂ ਹੁੰਦੀਆਂ ਜਿਸ ਲਈ ਉਹ ਤਿਆਰ ਕੀਤੀਆਂ ਜਾਂਦੀਆਂ ਹਨ (ਲਿਖਾਰੀ ਦੇ ਇਰਾਦੇ ਭਾਵੇਂ ਕਿੰਨੇ ਵੀ ਨੇਕ ਹੋਣ), ਜਾਂ ਜਾਣ ਬੁੱਝ ਕੇ ਇਹੋ ਜਿਹੇ ਵਿਚਾਰ ਫ਼ੈਲਾਉਂਦੀਆਂ ਹਨ ਅਤੇ ਅਜਿਹੇ ਕੰਮਾਂ ਨੂੰ ਉਤਸ਼ਾਹ ਦਿੰਦੀਆਂ ਹਨ, ਜੋ ਸਾਰੇ ਸੱਭਿਆ ਲੋਕ ਨੁਕਸਾਨਮੰਦ ਜਾਂ ਬੁਰਾ ਸਮਝਦੇ ਹਨ । ਮਿਸਾਲ ਦੇ ਤੌਰ ਤੇ ਇਕ ਪਾਠ-ਪੁਸਤਕ ਮਾੜੀ ਹੋ ਸਕਦੀ ਹੈ ਕਿਉਂਕਿ ਇਹ ਅਸਿੱਧੀ ਅਤੇ ਗ਼ਲਤ ਭਾਸ਼ਾ ਵਿਚ ਲਿਖੀ ਗਈ ਹੈ ਜਿਸ ਨਾਲ ਵਿਦਿਆਰਥੀਆਂ

ਨੂੰ ਇਹ ਸਹਾਈ ਹੋਣ ਦੀ ਬਜਾਏ ਭੰਬਲ-ਭੂਸੇ ਵਿਚ ਪਾਉਂਦੀ ਹੈ; ਦੂਜੀ 'ਮਾੜੀ' ਹੋ ਸਕਦੀ ਹੈ ਕਿਉਂਕਿ ਭਾਵੇਂ ਇਹ ਚੰਗੀ ਤਰ੍ਹਾਂ ਲਿਖੀ ਗਈ ਹੈ, ਇਹ ਗ਼ਲਤ ਅਤੇ ਗੁਮਰਾਹ ਕਰਨ ਵਾਲੀ ਹੈ। ਇਕ ਪੁਸਤਕ ਇਸ ਕਰਕੇ ਵੀ 'ਮਾੜੀ' ਹੋ ਸਕਦੀ ਹੈ ਕਿਉਂਕਿ ਇਹ ਈਰਖਾ ਅਤੇ ਬੇਸਮਝੀ ਫ਼ੈਲਾਉਂਦੀ ਹੈ ਅਤੇ ਇਹ ਜ਼ਰੂਰ 'ਮਾੜੀ' ਸਮਝੀ ਜਾਏਗੀ ਜੇ ਇਹ ਝੂਠ ਫ਼ੈਲਾਉਂਦੀ ਹੋਵੇ। ਪਰ ਸਾਨੂੰ ਇਹ ਧਿਆਨ ਰਖਣਾ ਚਾਹੀਦਾ ਹੈ ਕਿ ਅਸੀਂ ਇਕ ਪੁਸਤਕ ਦੀ 'ਮਾੜੀ' ਵਜੋਂ ਏਸ ਕਰਕੇ ਨਿਖੇਧੀ ਨਾ ਕਰੀਏ ਕਿਉਂਕਿ ਅਸੀਂ ਇਹਨੂੰ ਨਿੱਜੀ ਤੌਰ ਤੇ ਪਸੰਦ ਨਹੀਂ ਕਰਦੇ ਜਾਂ ਇਸ ਵਿਚ ਲਿਖੇ ਨਾਲ ਅਸਹਿਮਤ ਹਾਂ।

ਕਲਕਤਾ ਦੇ ਪ੍ਰਸਿਧ ਪੁਸਤਕ ਬਾਜ਼ਾਰ 'ਕਾਲਜ ਸਟਰੀਟ' ਵਿਚ ਸੜਕ ਦੇ ਕਿਨਾਰੇ ਲਗੇ ਪੁਸਤਕ-ਸਟਾਲ।



# ਪੁਸਤਕਾਂ ਕਿਵੇਂ ਪ੍ਰਾਪਤ ਕੀਤੀਆਂ ਜਾਣ

ਬਹੁਤ ਘੱਟ ਪੁਸਤਕਾਂ, ਚੰਗੀਆਂ ਜਾਂ ਮੰਦੀਆਂ, ਖ਼ਾਸ ਕਰਕੇ ਸਾਡੀਆਂ ਆਪਣੀਆਂ ਭਾਸ਼ਾਵਾਂ ਵਿਚ ਸਾਡੇ ਹੱਥਾਂ ਵਿਚ ਆਉਂਦੀਆਂ ਹਨ। ਬਹੁਤ ਸਾਰੇ ਲੋਕ ਜੋ ਉਨ੍ਹਾਂ ਨੂੰ ਪੜ੍ਹ ਸਕਦੇ ਹਨ, ਪ੍ਰਾਪਤ ਪੁਸਤਕਾਂ ਨੂੰ ਲੈ ਨਹੀਂ ਸਕਦੇ—ਕਿਉਂਕਿ ਪੁਸਤਕਾਂ ਤਕ ਉਨ੍ਹਾਂ ਦੀ ਪਹੁੰਚ ਨਹੀਂ।

ਜੇ ਤੁਸੀਂ ਪੁਸਤਕਾਂ ਮੰਗਣ ਅਤੇ ਚੋਰੀ ਕਰਨ ਅਤੇ ਤੁਹਫ਼ੇ ਵਜੋਂ ਲੈਣ ਨੂੰ ਲਾਂਭੇ ਛੱਡ ਦਿਓ, ਤਾਂ ਪੁਸਤਕਾਂ ਜਿਹੜੀਆਂ ਤੁਸੀਂ ਪੜ੍ਹਨੀਆਂ ਚਾਹੁੰਦੇ ਹੋ ਲੈਣ ਦੇ ਸਿਰਫ਼ ਦੋ ਤਰੀਕੇ ਹਨ : ਖ਼ਰੀਦਣਾ ਅਤੇ ਉਧਾਰ ਲੈਣਾ।

ਅਸੀਂ ਸਾਰੇ ਹੀ ਕੁਝ ਪੁਸਤਕਾਂ ਖ਼ਰੀਦਣਾ ਚਾਹੁੰਦੇ ਹਾਂ ਜਾਂ ਸਾਨੂੰ ਲੋੜ ਪੈਂਦੀ ਹੈ। ਜੇ ਕਿਸੇ ਵਿਦਿਆਰਥੀ ਦਾ ਵਿਤ ਹੋਵੇ, ਤਾਂ ਉਹ ਜ਼ਰੂਰ ਪਾਠ ਪੁਸਤਕਾਂ ਖਰੀਦੇਗਾ। ਉਹ ਇਕ ਸ਼ਬਦ ਕੋਸ਼ ਅਤੇ ਇਕ ਐਟਲੈਸ ਵੀ ਲੈਣਾ ਚਾਹੇਗਾ। ਪਰ ਏਸ ਤੋਂ ਇਲਾਵਾ, ਸਾਡੇ ਵਿਚੋਂ ਬਹੁਤ ਸਾਰੇ ਹੋਰ ਪੁਸਤਕਾਂ, ਜੋ ਕਿ ਸਾਡੀ ਆਪਣੀ ਪਸੰਦ ਦੀਆਂ ਹੋਣਗੀਆਂ ਅਤੇ ਜਿਹੜੀਆਂ ਅਸੀਂ ਆਪਣੀ ਮਰਜ਼ੀ ਅਨੁਸਾਰ ਪੜ੍ਹ ਸਕੀਏ ਜਾਂ ਪਰਖ ਸਕੀਏ, ਖ਼ਰੀਦਣੀਆਂ ਚਾਹੁਣਗੇ। ਇਨ੍ਹਾਂ ਪੁਸਤਕਾਂ ਵਿਚ ਪੁਰਾਣੀਆਂ, ਦਿਲਚਸਪ ਅਤੇ ਨਵੀਆਂ ਪੁਸਤਕਾਂ ਹੋਣਗੀਆਂ, ਜੋ ਅਸੀਂ ਪੜ੍ਹਨੀਆਂ, ਫੇਰ ਪੜ੍ਹਨੀਆਂ ਜਾਂ ਵੇਲੇ ਕੁਵੇਲੇ ਪੜ੍ਹਨੀਆਂ ਹੋਣਗੀਆਂ।

ਪਰ ਉਨ੍ਹਾਂ ਲੋਕਾਂ ਵਿਚੋਂ ਬਹੁਤ ਥੋੜ੍ਹਿਆਂ ਕੋਲ, ਜੋ ਪੁਸਤਕਾਂ ਪੜ੍ਹਨੀਆਂ ਚਾਹੁੰਦੇ ਹਨ ਜਾਂ ਜਿਨ੍ਹਾਂ ਨੂੰ ਪੁਸਤਕਾਂ ਦੀ ਲੋੜ ਹੈ, ਮਨਪਸੰਦ ਸਾਰੀਆਂ ਪੁਸਤਕਾਂ ਖ਼ਰੀਦਣ ਲਈ ਪੈਸੇ ਵੀ ਹੁੰਦੇ ਹਨ। ਨਾਲੇ ਇਹੋ ਜਿਹੀਆਂ ਪੁਸਤਕਾਂ ਵੀ ਹਨ ਜਿਨ੍ਹਾਂ ਦੀ ਖ਼ਾਸ ਵੇਲੇ ਖ਼ਾਸ ਮਨੋਰਥ ਲਈ ਹੀ ਲੋੜ ਪੈਂਦੀ ਹੈ—ਮਿਸਾਲ ਵਜੋਂ ਸਕੂਲ ਦਾ ਕੰਮ ਕਰਨ ਵਿਚ ਮਦਦ ਦੇਣ ਵਾਲੀ ਪੁਸਤਕ। ਸ਼ਾਇਦ ਪੁਸਤਕ ਦੇ ਸਿਰਫ਼ ਕੁਝ ਹਿੱਸੇ ਨੂੰ ਪੜ੍ਹਨ ਜਾਂ ਹਵਾਲਾ ਦੇਣ ਦੀ ਲੋੜ ਪਏ। ਇਸ ਲਈ ਦੋਸਤਾਂ ਅਤੇ ਲਾਇਬਰੇਰੀਆਂ ਤੋਂ ਇਹ ਪੁਸਤਕ ਲਈ ਜਾ ਸਕਦੀ ਹੈ। ਦਰਅਸਲ, ਜੇ ਤੁਸੀਂ ਅਤੇ ਤੁਹਾਡੇ ਦੋਸਤ ਇਕੱਠੇ ਹੋਵੋ, ਤਾਂ ਤੁਹਾਡੇ ਵਿਚੋਂ ਹਰ ਕੋਈ ਉਹ ਕਿਤਾਬ ਖ਼ਰੀਦ ਸਕਦਾ ਹੈ ਜਿਹੜੀ ਕਿਸੇ ਹੋਰ ਕੋਲ ਨਾ ਹੋਵੇ। ਇਸ ਤਰ੍ਹਾਂ ਮਿਲਾਕੇ ਤੁਹਾਡੇ ਕੋਲ ਵੱਖਰੀ-ਵੱਖਰੀ ਕਿਸਮ ਦੀਆਂ ਏਨੀਆਂ ਪੁਸਤਕਾਂ ਹੋ ਜਾਣਗੀਆਂ, ਜਿੰਨੀਆਂ ਤੁਹਾਡੀ ਨਿੱਜੀ ਲਾਇਬ੍ਰੇਰੀ ਵਿਚ ਨਹੀਂ ਹੋਣਗੀਆਂ।

# ਪੁਸਤਕਾਂ ਵੰਡਾਉਣਾ

ਇਸ ਵਿਚ ਕੋਈ ਸ਼ੱਕ ਨਹੀਂ ਕਿ ਜੇ ਤੁਸੀਂ ਕਿਤਾਬਾਂ ਮੰਗਵੀਆਂ ਲੈਂਦੇ ਹੋ, ਤਾਂ ਤੁਹਾਨੂੰ ਮੰਗਵੀਆਂ ਦੇਣ ਲਈ ਵੀ ਰਾਜ਼ੀ ਹੋਣਾ ਚਾਹੀਦਾ ਹੈ। ਸਾਡੇ ਵਿਚੋਂ ਕਈ ਅਜਿਹਾ ਕਰਨ ਤੋਂ ਝਿਜਕਦੇ ਹਨ, ਖ਼ੁਦਗਰਜ਼ੀ ਕਰ ਕੇ ਨਹੀਂ ਬਲਕਿ ਇਸ ਡਰ ਕਰਕੇ ਕਿ ਸਾਡੀਆਂ ਪੁਸਤਕਾਂ ਗੁੰਮ ਹੋ ਜਾਣਗੀਆਂ ਜਾਂ ਖ਼ਰਾਬ ਹੋ ਜਾਣਗੀਆਂ। ਇੰਜ ਹੋ ਸਕਦਾ ਹੈ ਅਤੇ ਕਈ ਵਾਰ ਹੁੰਦਾ ਵੀ ਹੈ, ਪਰ ਜੇ ਅਸੀਂ ਸਾਰੇ ਸਾਰੀਆਂ ਪੁਸਤਕਾਂ ਵਲ, ਭਾਵੇਂ ਸਾਡੀਆਂ ਜਾਂ ਮੰਗਵੀਆਂ ਹੋਣ ਧਿਆਨ ਦਈਏ ਤਾਂ ਇਹ ਅਕਸਰ ਨਹੀਂ ਹੋਵੇਗਾ। ਇਹ ਜ਼ਿੰਮੇਵਾਰੀ ਲੈਣੀ ਚਾਹੀਦੀ ਹੈ, ਖ਼ਾਸ ਕਰਕੇ ਨਜ਼ਦੀਕੀ ਅਤੇ ਵਫ਼ਾਦਾਰ ਦੋਸਤਾਂ ਨਾਲ।

ਜਦੋਂ ਤੁਸੀਂ ਇਕ ਕਿਤਾਬ ਪੜ੍ਹਦੇ ਹੋ, ਕਹਾਣੀਆਂ ਦੀ ਕਿਤਾਬ ਤੁਸੀਂ ਸਿਰਫ਼ 'ਸੁਣ' ਹੀ ਨਹੀਂ ਰਹੇ ਹੁੰਦੇ। ਜੇ ਤੁਸੀਂ ਇਸ ਬਾਰੇ ਰਤਾ ਕੁ ਸੋਚੋ, ਤਾਂ ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ, ਕਿ ਜਦੋਂ ਤੁਸੀਂ ਪੜ੍ਹ ਰਹੇ ਹੁੰਦੇ ਹੋ, ਤਾਂ ਤੁਸੀਂ ਲਿਖਾਰੀ ਨਾਲ 'ਗੱਲਬਾਤ' ਵੀ ਕਰ ਰਹੇ ਹੋ—ਗੱਲਬਾਤ ਜੋ ਕਿਤਾਬ ਰਖ ਦੇਣ ਤੋਂ ਕਿੰਨਾਂ ਚਿਰ ਬਾਅਦ ਵੀ ਜਾਰੀ ਰਹਿ ਸਕਦੀ ਹੈ। ਇਹ ਕੁਝ ਦਿਨਾਂ ਮਗਰੋਂ ਵੀ ਸ਼ੁਰੂ ਹੋ ਸਕਦੀ ਹੈ, ਜਦੋਂ ਪੁਸਤਕ ਤੁਹਾਡੀ ਅਲਮਾਰੀ ਵਿਚ ਫਿਰ ਆ ਜਾਏ। ਲਿਖਾਰੀ ਦੇ ਸਵਾਲ, ਜਵਾਬ ਅਤੇ ਟਿਪਣੀ ਸਭ ਹੋਣਗੇ—ਪੁਸਤਕ ਦੇ ਕਵਰਾਂ ਵਿਚਕਾਰ, ਅਤੇ ਇਕ ਚੰਗੀ ਕਿਤਾਬ ਦਾ ਚਮਤਕਾਰ ਇਹ ਹੈ ਕਿ ਤੁਸੀਂ ਜੋ ਕੁਝ ਪੜ੍ਹਿਆ ਹੈ ਉਸ ਬਾਰੇ ਸੋਚਦੇ ਰਹਿੰਦੇ ਹੋ, ਜਿਉਂ-ਜਿਉਂ ਤੁਸੀਂ ਗੱਲਬਾਤ ਕਰਦੇ ਹੋ, ਤੁਹਾਨੂੰ ਲਿਖਾਰੀ ਤੋਂ ਤਾਜ਼ਾ ਜਵਾਬ ਅਤੇ ਵਰਣਨ ਮਿਲਦਾ ਹੈ। ਤੁਸੀਂ ਪੁਸਤਕ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹੋ। ਜੇ ਤੁਹਾਡੇ ਦੋਸਤ ਉਹੀ ਕਿਤਾਬ ਪੜ੍ਹਦੇ ਹਨ, ਉਹ ਗੱਲਬਾਤ ਵਿਚ ਸ਼ਾਮਲ ਹੋ ਸਕਦੇ ਹਨ ਅਤੇ ਤੁਸੀਂ ਸਾਰੇ ਪੁਸਤਕ ਦਾ ਵਧੇਰੇ ਅਨੰਦ ਮਾਣੋਗੇ ਅਤੇ ਚੰਗੇਰੀ ਤਰ੍ਹਾਂ ਸਮਝੋਗੇ।



# ਲਾਇਬਰੇਰੀਆਂ

ਪੁਸਤਕਾਂ ਪ੍ਰਾਪਤ ਕਰਨ ਲਈ, ਕੋਈ ਵੀ ਸੰਸਥਾ ਏਨੀ ਮਹੱਤਵਪੂਰਨ ਨਹੀਂ ਜਿੰਨੀ ਕਿ ਲਾਇਬ੍ਰੇਰੀ। ਉਨ੍ਹਾਂ ਦੇਸਾਂ ਵਿਚ ਵੀ ਜਿਥੇ ਲੋਕ ਆਪਣੇ ਲਈ ਚੋਖੀਆਂ ਪੁਸਤਕਾਂ ਖ਼ਰੀਦ ਸਕਦੇ ਹਨ ਅਤੇ ਖ਼ਰੀਦਦੇ ਵੀ ਹਨ। ਦਰਅਸਲ, ਜਿੰਨੇ ਵਧੇਰੇ ਲੋਕ ਪੁਸਤਕਾਂ ਖ਼ਰੀਦਣਗੇ, ਲਾਇਬ੍ਰੇਰੀ ਸਹੂਲਤਾਂ ਦੀ ਮੰਗ ਓਨੀ ਵਧੇਗੀ। ਜਿੰਨੀ ਵਧੇਰੇ ਭੁੱਖ ਮਿਟਾਈ ਜਾਏ, ਓਨੀ ਵਧੇਰੇ ਇਹ ਵਧਦੀ ਹੈ।

ਇਸ ਸਕੂਲ ਦੇ ਬੱਚੇ ਸਾਡੇ ਦੇਸ਼ ਦੇ ਬਹੁਤ ਸਾਰੇ ਸਕੂਲਾਂ ਦੇ ਬੱਚਿਆਂ ਨਾਲੋਂ ਖੁਸ਼-ਕਿਸਮਤ ਹਨ; ਉਨ੍ਹਾਂ ਕੋਲ ਇਕ ਚੰਗੀ ਭਰਪੂਰ ਲਾਇਬ੍ਰੇਰੀ ਹੈ।



ਬਹੁਤ ਸਾਰੇ ਅਗਾਂਹ-ਵਧੂ ਦੇਸ਼ਾਂ ਨੇ ਦੇਸ਼ ਭਰ ਵਿਚ ਮੁਕੰਮਲ ਤੌਰ ਤੇ ਮੁਫ਼ਤ ਲਾਇਬ੍ਰੇਰੀ ਸੇਵਾ ਦਾ ਨਿਸ਼ਾਨਾ ਮਿਥਿਆ ਹੈ। ਕੁਝ ਦੇਸ਼ਾਂ ਨੇ, ਮਿਸਾਲ ਵਜੋਂ ਬਰਤਾਨੀਆਂ ਨੇ, ਇਹ ਨਿਸ਼ਾਨਾ ਹਾਸਿਲ ਕਰ ਲਿਆ ਹੈ। 1976 ਵਿਚ ਇੰਗਲੈਂਡ ਅਤੇ ਵੇਲਜ਼ ਵਿਚ ਹਰ ਇਕ ਬੰਦੇ ਨੇ ਜਨਤਕ ਲਾਇਬ੍ਰੇਰੀਆਂ ਵਿਚੋਂ ਔਸਤਨ 11.4 ਪੁਸਤਕਾਂ ਲਈਆਂ ਸਨ। ਸਕਾਟਲੈਂਡ ਅਤੇ ਉੱਤਰੀ ਆਇਰਲੈਂਡ ਲਈ ਇਹ ਅੰਕੜੇ ਤਰਤੀਬਾਵਰ 9.4 ਅਤੇ 6.6 ਸਨ। ਰੂਸ ਵਿਚ 1976 ਵਿਚ 360,000 ਲਾਇਬ੍ਰੇਰੀਆਂ ਸਨ, ਅਰਥਾਤ ਆਬਾਦੀ ਦੇ ਹਰ ਇਕ ਹਜ਼ਾਰ ਜਾਂ ਘੱਟ ਲੋਕਾਂ ਲਈ ਇਕ ਲਾਇਬ੍ਰੇਰੀ ਸੀ ਜਦ ਕਿ 30 ਕਰੋੜ ਦੀ ਕੁਲ ਆਬਾਦੀ ਵਿਚੋਂ 18 ਕਰੋੜ ਲਾਇਬ੍ਰੇਰੀ ਵਰਤਣ ਵਾਲੇ ਸਨ। ਦੋਵਾਂ ਦੇਸ਼ਾਂ ਵਿਚ ਲਾਇਬ੍ਰੇਰੀ ਸੇਵਾ ਪੂਰੀ ਤਰ੍ਹਾਂ ਮੁਫ਼ਤ ਹੈ।

ਭਾਰਤ ਵਿਚ ਜਦ ਕਿ ਅਸੀਂ ਵੀ ਅਜਿਹਾ ਹੀ ਨਿਸ਼ਾਨਾ ਮਿਥਿਆ ਹੈ, ਸਾਨੂੰ ਉਥੇ ਪਹੁੰਚਣ ਲਈ ਅਜੇ ਬੜਾ ਕੁਝ ਕਰਨਾ ਬਾਕੀ ਹੈ। ਸਾਡਾ ਦੇਸ਼ ਬੜਾ ਵੱਡਾ ਅਤੇ ਇਸਦੀ ਆਬਾਦੀ ਬਹੁਤ ਹੈ; ਇਹ ਬੜਾ ਗ਼ਰੀਬ ਵੀ ਹੈ। ਸਾਡੇ ਕੋਲ ਕਰਨ ਵਾਲੇ ਕਈ ਜ਼ਰੂਰੀ ਕੰਮ ਹਨ ਜਿਵੇਂ ਕਿ ਲੋਕਾਂ ਨੂੰ ਸਾਫ਼ ਪੀਣ ਵਾਲਾ ਪਾਣੀ ਸਪਲਾਈ ਕਰਨਾ ਅਤੇ ਸਾਰੇ ਬੱਚਿਆਂ ਨੂੰ ਘੱਟੋ-ਘੱਟ ਮੁੱਢਲੀ ਵਿਦਿਆ ਦੇਣਾ। ਦੇਸ਼ ਭਰ ਵਿਚ ਲਾਇਬ੍ਰੇਰੀ ਸਿਲਸਲਾ ਕਾਇਮ ਕਰਨਾ ਇਨ੍ਹਾਂ ਜ਼ਰੂਰੀ ਕੰਮਾਂ ਵਿਚੋਂ ਇਕ ਹੀ ਹੈ।

ਕਈ ਕੁਝ ਕਰਨ ਵਾਲਾ ਹੋਣ ਕਰਕੇ ਅਸੀਂ ਕੁਝ ਵਰ੍ਹਿਆਂ ਲਈ ਕੇਂਦਰੀ, ਰਾਜ ਅਤੇ ਸਥਾਨਕ ਸਰਕਾਰਾਂ ਤੋਂ ਇਹ ਆਸ ਨਹੀਂ ਕਰ ਸਕਦੇ ਕਿ ਉਹ ਜਿੰਨਾ ਅਸੀਂ ਚਾਹੀਏ ਲਾਇਬ੍ਰੇਰੀਆਂ ਵਲ ਓਨਾਂ ਧਿਆਨ ਅਤੇ ਪੈਸਾ ਦੇਣ। ਅਜਿਹੀ ਹਾਲਤ ਵਿਚ ਸਾਡੇ ਵਿਚੋਂ ਉਨ੍ਹਾਂ ਦੀ, ਜਿਹੜੇ ਸਮਝਦੇ ਹਨ ਕਿ ਪੁਸਤਕਾਂ ਜ਼ਰੂਰੀ ਅਤੇ ਮਹੱਤਵਪੂਰਨ ਹਨ, ਜ਼ਿੰਮੇਵਾਰੀ ਹੈ ਕਿ ਉਹ ਜਿੰਨਾਂ ਹੋ ਸਕੇ ਆਪਣੀ ਅਤੇ ਆਪਣੇ ਭਾਈਚਾਰੇ ਦੀ ਮਦਦ ਕਰਨ।



ਕਲਕਤੇ ਦੀ ਨੈਸ਼ਨਲ਼ ਲਾਇਬ੍ਰੇਰੀ ਦਾ ਕੇਂਦਰੀ ਪੜ੍ਹਨ ਕਮਰਾ। ਇਹ ਭਾਰਤ ਦੀ ਮੁੱਖ ਰਿਕਾਰਡ ਲਾਇਬ੍ਰੇਰੀ ਹੈ। ਭਾਰਤ ਵਿਚ ਛਪੀ ਹਰ ਪੁਸਤਕ, ਕਾਨੂੰਨ ਅਨੁਸਾਰ, ਏਸ ਲਾਇਬ੍ਰੇਰੀ ਨੂੰ ਜਾਣੀ ਚਾਹੀਦੀ ਹੈ। ਦੇਸ਼ ਵਿਚ ਹੋਰ ਦੋ 'ਕਾਨੂੰਨੀ ਜਮ੍ਹਾਂ' ਲਾਇਬ੍ਰੇਰੀਆਂ ਹਨ—ਕੇਂਦਰੀ ਲਾਇਬ੍ਰੇਰੀ, ਬੰਬਈ ਅਤੇ ਕੋਨੇਮਾਰਾ ਲਾਇਬ੍ਰੇਰੀ ਮਦਰਾਸ।



ਅਸੀਂ ਕੀ ਕਰ ਸਕਦੇ ਹਾਂ ? ਜਿਥੇ ਵੀ ਅਸੀਂ ਹਾਂ ਸਾਨੂੰ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ, ਸਕੂਲ ਵਿਚ, ਕੰਮ ਵਾਲੀ ਥਾਂ,ਜਿਥੇ ਅਸੀਂ ਰਹਿੰਦੇ ਹਾਂ । ਸਕੂਲਾਂ ਵਿਚ ਜਿਥੇ ਲਾਇਬ੍ਰੇਰੀਆਂ ਨਹੀਂ ਹਨ ਜਾਂ ਲਾਇਬ੍ਰੇਰੀਆਂ ਠੀਕ ਤਰ੍ਹਾਂ ਕੰਮ ਨਹੀਂ ਕਰਦੀਆਂ, ਵਿਦਿਆਰਥੀ ਆਪਣੇ ਅਧਿਆਪਕਾਂ ਨਾਲ ਮਿਲ ਕੇ ਲਾਇਬ੍ਰੇਰੀਆਂ ਕਾਇਮ ਕਰ ਸਕਦੇ ਹਨ ਜਾਂ ਚੰਗੀ ਤਰ੍ਹਾਂ ਕੰਮ ਕਰਨ ਲਈ ਕੋਸ਼ਿਸ਼ਾਂ ਕਰ ਸਕਦੇ ਹਨ । ਜਿਥੇ ਵੀ ਅਸੀਂ ਰਹਿੰਦੇ ਹਾਂ, ਸਾਨੂੰ ਇਕੱਠੇ ਹੋ ਕੇ ਨੌਜੁਆਨ ਲੋਕਾਂ ਅਤੇ ਵੱਡੀ ਉਮਰ ਦੇ ਲੋਕਾਂ ਲਈ ਬਾਕਾਇਦਾ ਜਾਂ ਬੇਕਾਇਦਾ ਲਾਇਬ੍ਰੇਰੀਆਂ ਜਾਂ ਪੁਸਤਕ-ਕਲੱਬਾਂ ਕਾਇਮ ਕਰਨੀਆਂ ਚਾਹੀਦੀਆਂ ਹਨ । ਇੰਜ ਸਾਡੇ ਦੇਸ਼ ਦੇ ਵੱਖ-ਵੱਖ ਹਿਸਿਆਂ ਵਿਚ ਬਹੁਤ ਸਾਰੀਆਂ ਥਾਵਾਂ ਤੇ ਕੀਤਾ ਗਿਆ ਹੈ ਅਤੇ ਜੇ ਅਸੀਂ ਇਸ ਲਈ ਕੰਮ ਕਰੀਏ, ਤਾਂ ਬਹੁਤ ਸਾਰੀਆਂ ਹੋਰ ਥਾਵਾਂ ਤੇ ਇੰਜ ਕਰਨਾ ਸੰਭਵ ਹੈ ।

ਪਰ ਲਾਇਬ੍ਰੇਰੀਆਂ ਲਈ ਸਾਨੂੰ ਪੁਸਤਕਾਂ ਦੀ ਲੋੜ ਹੈ, ਬਹੁਤ ਸਾਰੀ ਮਾਤਰਾ ਵਿਚ ਅਤੇ ਲਗਾਤਾਰ ਅਤੇ ਕਈ ਕਿਸਮਾਂ ਦੀਆਂ । ਜਿਵੇਂ ਕਿ ਮੈਂ ਪਹਿਲਾਂ ਆਖਿਆ ਹੈ ਸਾਨੂੰ ਅਜਿਹੀਆਂ ਪੁਸਤਕਾਂ ਦੀ, ਖ਼ਾਸ ਕਰਕੇ ਸਾਡੀਆਂ ਭਾਸ਼ਾਵਾਂ ਵਿਚ ਕਮੀ ਹੈ । ਜੇ ਅਸੀਂ ਪਾਠ-ਪੁਸਤਕਾਂ ਨੂੰ ਇਕ ਪਾਸੇ ਰਖ ਦਈਏ, ਤਾਂ ਬੱਚਿਆਂ ਲਈ ਭਾਰਤ ਵਿਚ ਬਹੁਤ ਘੱਟ ਸਾਹਿਤ ਪ੍ਰਕਾਸ਼ਤ ਹੁੰਦਾ ਹੈ । ਵੱਡੀ ਉਮਰ ਵਾਲਿਆਂ ਲਈ ਵੀ ਵਧੇਰੇ ਭਾਰਤੀ ਭਾਸ਼ਾਵਾਂ ਦੀਆਂ ਪੁਸਤਕਾਂ ਸੀਮਿਤ ਹੀ ਹਨ ।

ਅਕਸਰ ਆਖਿਆ ਜਾਂਦਾ ਹੈ ਕਿ ਸਪਲਾਈ ਮੰਗ ਤੇ ਨਿਰਭਰ ਕਰਦੀ ਹੈ; ਸਾਡੇ ਕੋਲ ਕਾਫ਼ੀ ਕਿਤਾਬਾਂ ਅਤੇ ਕਈ ਕਿਸਮਾਂ ਦੀਆਂ ਕਿਤਾਬਾਂ ਨਹੀਂ ਹਨ ਕਿਉਂਕਿ ਉਨ੍ਹਾਂ ਲਈ ਮੰਗ ਕਾਫ਼ੀ ਨਹੀਂ । ਨੈਸ਼ਨਲ ਬੁਕ ਟਰੱਸਟ ਦੇ ਇਕ ਪਿਛਲੇ ਚੇਅਰਮੈਨ ਪ੍ਰੋਫ਼ੈਸਰ ਐਸ. ਗੋਪਾਲ ਨੇ ਇਕ ਤਕਰੀਰ ਵਿਚ ਆਖਿਆ ਸੀ ਕਿ ਉਹ ਇਸ ਬਾਰੇ ਕੁਝ ਨਹੀਂ ਆਖ ਸਕਦੇ ਕਿ ਭਾਰਤ ਵਿਚ ਪੁਸਤਕਾਂ ਦੀ ਭੁੱਖ ਹੈ ਜਾਂ ਨਹੀਂ, ਸਾਡੇ ਕੋਲ ਪੁਸਤਕਾਂ ਦਾ ਕਾਲ ਜ਼ਰੂਰ ਪਿਆ ਹੋਇਆ ਹੈ—ਸਾਡੇ ਕੋਲ ਕਾਫ਼ੀ ਪੁਸਤਕਾਂ ਨਹੀਂ । ਉਨ੍ਹਾਂ ਦਾ ਅਣਪੁੱਛਿਆ ਅਤੇ ਅਣ-ਉੱਤਰ ਦਿਤਾ ਸਵਾਲ ਹੈ—ਕੀ ਸਾਡੇ ਕੋਲ ਏਨੀਆਂ ਘੱਟ ਕਿਤਾਬਾਂ ਏਸ ਲਈ ਹਨ ਕਿਉਂਕਿ ਸਾਨੂੰ ਪ੍ਰਾਪਤ ਕਿਤਾਬਾਂ ਤੋਂ ਇਲਾਵਾ ਹੋਰ ਨਹੀਂ ਚਾਹੀਦੀਆਂ—ਕਿਉਂਕਿ ਸਾਨੂੰ ਵਧੇਰੇ ਲੈਣ ਲਈ ਭੁੱਖ ਨਹੀਂ ਹੈ।

ਤੁਹਾਡਾ ਕੀ ਜੁਆਬ ਹੈ—ਤੁਹਾਡੇ ਲਈ ਅਤੇ ਦੇਸ਼ ਲਈ ?

